ਵਿਗਿਆਨਕ ਚਿੰਤਨ ਦੀ ਆਵਾਜ਼

# ਤਰਕਸ਼ੀਲ

10/-

ਅੰਦਰ ਪੜ੍ਹੋ

- ਜਲ ਸੰਕਟ
- ਸਖਸ਼ੀਅਤ
- ਸੈਕਸ ਸਿੱਖਿਆ
- ਸਿਹਤ ਦੇ ਖੇਤਰ 'ਚ ਨਿਘਾਰ
- ਮਨ ਮੰਦਰ




ਜੁਲਾਈ-ਅਗਸਤ 2006

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਵਸੀਅਤਨਾਮਾ

ਪੂਰਨ ਸਿੰਘ ਕਿਰਤੀ

ਮੇਰੇ ਬੱਚਿਓ ਪੜ੍ਹੋ ਤੇ ਵਾਚੋ
ਵਸੀਅਤ ਨਾਮਾ ਮੇਰਾ।
ਪੀ.ਜੀ.ਆਈ. ਵਿਦਿਆਲਾ ਹੋਵੇ
ਮੇਰਾ ਰੈਣ ਬਸੇਰਾ।
ਮਰਨ ਤੋਂ ਮਗਰੋਂ ਤੁਸੀਂ ਨਾ ਮੈਨੂੰ
ਸ਼ਮਸ਼ਾਨ ਕਿਤੇ ਲੈ ਜਾਇਓ।
ਪਾ-ਪਾ ਕੇ ਲੱਕੜਾਂ ਉੱਪਰ
ਨਾ ਐਵੇਂ ਫੂਕ ਗਵਾਇਓ।
ਦੇਹ ਮੇਰੀ ਦੇ ਪੁਤਲੇ ਦਾ ਨਾ
ਘੱਟੇ ਸੱਚ ਰੁਲਾਇਓ।
ਪੀ.ਜੀ.ਆਈ.ਵਿਦਿਆਲੇ ਅੰਦਰ
ਮੈਨੂੰ ਤੁਰੰਤ ਪਹੁੰਚਾਇਓ।
ਭਟਕ ਰਿਹਾ ਕੋਈ ਵਿੱਚ ਹਨੇਰੇ
ਅੱਖਾਂ ਮੇਰੀਆਂ ਪਾਏ।
ਪੀੜਾਂ ਝੱਲਦਾ ਬੇਵੱਸ ਕੋਈ
ਰੌਸ਼ਨ ਭਵਿੱਖ ਬਣਾਏ।
ਕੋਈ ਨਿਰਾਸ਼ਾ ਗੁਰਦੇ ਪਾ ਕੇ
ਤਨ ਦਾ ਸੁੱਖ ਹੰਢਾਏ।
ਜਾਂ ਕੋਈ ਦਿਲ ਦੀ ਧੜਕਣ ਲੈ ਕੇ
ਸਾਹਾਂ ਨੂੰ ਗਰਮਾਏ।
ਤਨ ਮੇਰੇ ਦਾ ਢਾਂਚਾ ਸਾਂਭੀ
ਵਿੱਦਿਆ ਦੇ ਮਤਵਾਲੇ।
ਲੋਕ-ਪੀੜਾ ਹਰਨ ਵਾਸਤੇ
ਕਰਦੇ ਰਹਿਣ ਉਪਰਾਲੇ।
ਨਵੀਆਂ ਨਵੀਆਂ ਖੋਜਾਂ ਕਰਕੇ
ਜੜ੍ਹ ਤੋਂ ਰੋਗ ਮਿਟਾਵਣ।
ਹੂੰਝ ਕੂਚ ਕੇ ਤੜਪਣ ਦਿਲ ਦੀ
ਸੀਨੇ ਠੰਡਕ ਪਾਵਣ।
ਮੇਰੇ ਬੱਚਿਓ ਮੇਰੇ ਮਗਰੋਂ
ਰੋਇਓ ਨਾ ਕੁਰਲਾਇਓ।
ਨਾ ਕੋਈ ਪੂਜਾ ਪਾਠ ਰਖਾ ਕੇ
ਫੋਕੇ ਸੰਖ ਵਜਾਇਓ।
ਹੁਕਮ ਅਦੂਲੀ ਕਰਕੇ ਮੇਰੀ
ਲਾਜ ਨਾ ਮੈਨੂੰ ਲਾਇਓ।
ਕਲਮ ਮੇਰੀ ਜੋ ਰਾਹ ਉਲੀਕੇ
ਜੀਵਨ ਭਰ ਅਪਣਾਇਓ।
ਘੱਲੇ ਨਾ ਕੋਈ ਜੱਗ ਤੇ ਸ਼ਕਤੀ
ਨਾ ਹੀ ਸ਼ੱਦ ਬੁਲਾਏ।
ਜਨਮ-ਮਰਨ ਦੇ ਅੱਜ ਵਿਗਿਆਨਾਂ
ਭੇਦ ਅਨੋਖੇ ਪਾਏ।
ਪ੍ਰਕਿਰਤੀ ਦੇ ਭੇਦ ਜੋ ਜਾਣੇ
ਉਹੀਓ ਮਾਨਵ ਪੂਰਾ।
ਅੰਧ-ਵਿਸ਼ਵਾਸੀ ਬੰਦਾ 'ਕਿਰਤੀ'
ਭੌਂਦਾ ਫਿਰੇ ਅਧੂਰਾ।

## ਤਤਕਰਾ



ਮੁੱਖ ਚਿੱਤਰ: ਯੂ. ਐਸ. ਸਪੇਸ਼ ਸਟੇਸ਼ਨ ਦੁਆਰਾ ਖਿੱਚਿਆ ਸੂਰਜ ਦਾ ਚਾਨਣ ਦਾ ਘੇਰਾ ਜਿਸ ਵਿੱਚ 6.40 ਲੱਖ ਕਿਲੋਮੀਟਰ ਲੰਮੀਆਂ ਲਾਟਾਂ ਦਾ ਪ੍ਰਵਾਹ ਚੱਲਦਾ ਹੈ। ਸੂਰਜ ਦੀ ਬਣਤਰ ਗੰਢੇ ਦੀਆਂ ਤੈਹਾਂ ਵਾਂਗ ਹੈ, ਇਸਦੇ ਕੇਂਦਰ ਵਿਚਲਾ ਤਾਪਮਾਨ 15 ਮਿਲੀਅਨ ਸੈਂਟੀਗਰੇਟ ਹੈ। ਹਰ ਸੈਕਿੰਡ ਵਿੱਚ ਲੱਖਾਂ ਮਿਲੀਅਨ ਹਾਈਡਰੋਜਨ, ਹੀਲੀਅਮ ਵਿੱਚ ਤਬਦੀਲ ਹੋ ਰਹੀ ਹੈ ਤੇ ਇਸ ਪ੍ਰਕਿਰਿਆ ਵਿੱਚ 4. 5 ਮਿਲੀਅਨ ਟਨ ਮਾਦਾ ਊਰਜਾ ਵਿੱਚ ਤਬਦੀਲ ਹੋ ਜਾਂਦਾ ਹੈ।



ਕਿਸੇ ਵੀ ਕੰਮ ਵਿੱਚ ਲੀਨ ਹੋਏ
ਬਿਨਾਂ ਸਾਰਥਿਕ ਸਿੱਟੇ
ਨਹੀਂ ਨਿਕਲਦੇ।

ਗੁਰਦਿਆਲ ਸਿੰਘ


**ਸੰਪਾਦਕੀ ਕਾਮੇ**

ਗੁਰਮੀਤ ਖ਼ਰੜ ਰਾਮ ਸਵਰਨ
ਬਲਬੀਰ ਪਰਵਾਨਾ ਵਿਜੈ ਬੰਬੇਲੀ

**ਮੁੱਖ ਪ੍ਰਬੰਧਕ**

ਸੁਖਵਿੰਦਰ ਬਾਗਪੁਰ
01821-261338(O) &
271438(R)

ਟਾਈਪ ਸੈਟਿੰਗ ਹੇਮ ਰਾਜ ਸਟੈਨੋ
ਡਿਜ਼ਾਇਨਿੰਗ ਬਲਵਿੰਦਰ ਹਾਲੀ

**ਚੰਦਾ**

| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ਼ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ
ਮੁੱਖ ਦਫ਼ਤਰ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148105
ਫੋਨ: 01679-241466
E-mail:tarksheel@ comeconnect . com

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚੇਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


# ਸੰਪਾਦਕੀ

## ਜਥੇਬੰਦਕ ਵਿਭਚਾਰ

ਕਿਸੇ ਵੀ ਜਥੇਬੰਦੀ ਦੀ ਸਿਹਤ ਅਤੇ ਵਿਕਾਸ ਨੂੰ ਜਥੇਬੰਦਕ ਵਿਭਚਾਰ ਮਾੜੇ ਰੁੱਖ ਪ੍ਰਭਾਵਿਤ ਕਰਦਾ ਹੈ। ਇਹ ਜਥੇਬੰਦੀ ਦੇ ਅਹੁਦੇਦਾਰਾਂ ਰਾਹੀਂ ਪ੍ਰਗਟ ਹੁੰਦਾ ਹੈ। ਹੋਰਨਾਂ ਜਥੇਬੰਦੀਆਂ ਵਾਂਗ ਤਰਕਸ਼ੀਲ ਸੁਸਾਇਟੀ ਦੇ ਕਾਰਕੁੰਨਾਂ ਨੂੰ ਵੀ ਇਸ ਵਬਾ ਤੋਂ ਚੌਕਸ ਰਹਿਣ ਦੀ ਲੋੜ ਹੈ। ਇਸ ਵਿਭਚਾਰ ਦੇ ਕਈ ਰੂਪ ਹਨ। ਅਹੁਦਿਆਂ ਲਈ ਤਾਂਘਣਾ ਪਰ ਉਸਦੇ ਹਾਣ ਦਾ ਨਾ ਬਨਣਾ, ਸੌਂਪੇ ਗਏ ਕੰਮ ਨੂੰ ਨੇਪਰੇ ਚਾੜ੍ਹਨ ਲਈ ਕੋਸ਼ਿਸ਼ਾਂ ਨਾ ਜੁਟਾਉਣੀਆਂ, ਸਮਰਪਣ ਦਾ ਦਾਅਵਾ ਕਰਨਾ ਪਰ ਅਮਲ ਵਿੱਚ ਇਸ ਦੇ ਉਲਟ ਵਿਚਰਨਾ, ਜਥੇਬੰਦੀ ਦੇ ਵਿਕਾਸ ਨਾਲੋਂ ਆਵਦੀ ਮਸ਼ਹੂਰੀ 'ਤੇ ਮਾਨਤਾ ਦਾ ਵੱਧ ਫਿਕਰ ਹੋਣਾ, ਰੋਜ਼ ਮਰ੍ਹਾ ਦੇ ਟਾਈਮ ਟੇਬਲ ਵਿੱਚ ਜਥੇਬੰਦੀ ਲਈ ਰਾਖਵਾ ਸਮਾਂ ਨਾ ਰੱਖਣਾ , ਲਏ ਗਏ ਫੈਸਲਿਆਂ ਬਾਰੇ ਪਤਾ ਨਾ ਹੋਣਾ ਜਾ ਫਿਰ ਪਤਾ ਹੋਣ ਦੇ ਬਾਵਜੂਦ ਵੀ ਅਵੇਸਲਾ ਰਹਿਣਾ, ਮੋਹ ਤੇ ਮਾਇਆ ਦੇ ਮੁਆਮਲਿਆਂ ਵਿੱਚ ਗੈਰ ਅਨੁਸ਼ਾਸ਼ਿਤ ਹੋਣਾ ਆਦਿ। ਇਨ੍ਹਾਂ ਵਿਭਚਾਰਾਂ ਤੋਂ ਪੀੜਤ ਵਿਅਕਤੀ ਤਣਾਓਗ੍ਰਸਤ ਰਹਿੰਦਾ ਹੈ ਤੇ ਲਏ ਗਏ ਫੈਸਲਿਆਂ ਨੂੰ ਪੂਰਾ ਕਰਨ ਤੋਂ ਅਸਮਰੱਥ ਰਹਿੰਦਾ ਹੈ। ਕਬੀਲਦਾਰ ਕਾਰਕੁੰਨ ਕੋਲ ਪਰਿਵਾਰ ਤੋਂ ਬਾਹਰੇ ਕੰਮਾਂ ਲਈ ਬੜਾ ਸੀਮਤ ਸਮਾਂ ਹੁੰਦਾ ਹੈ। ਇਸ ਲਈ ਵੱਖ ਵੱਖ ਜਥੇਬੰਦੀਆਂ ਪ੍ਰਤੀ ਜਵਾਬਦੇਹੀ ਹੋਣ ਕਾਰਣ ਉਹ ਦੋਫਾੜ ਹੋਇਆ ਰਹਿੰਦਾ ਹੈ। ਉਸਦਾ ਹਾਲ ਕਈ ਪੜਾਵਾਂ ਦੇ ਲੰਮੇ ਸਫਰ ਦੇ ਭੰਨੇ ਮੁਸਾਫਰ ਵਰਗਾ ਹੁੰਦਾ ਹੈ। ਹਰ ਜਥੇਬੰਦੀ ਵਿੱਚ ਅਜਿਹੇ ਮੈਂਬਰਾਂ ਦਾ ਆਉਣ ਜਾਣ ਬਣਿਆ ਰਹਿੰਦਾ ਹੈ ਜੋ ਸਵੇਰੇ ਤਾਂ ਤਰਕਸ਼ੀਲ ਸੁਸਾਇਟੀ ਦੇ ਬੁਲਾਰੇ ਵਜੋਂ ਸੈਮੀਨਾਰ ਵਿੱਚ ਭਾਗ ਲੈਂਦੇ ਹਨ ਤੇ ਦੁਪਹਿਰੇ ਕਿਸੇ ਹੋਰ ਪਾਰਟੀ ਦੇ ਧਰਨੇ 'ਚ ਉਸਦੇ ਸਪੋਕਸਮੈਨ ਬਣੇ ਹੁੰਦੇ ਹਨ। ਸ਼ਾਮ ਦਾ ਵੇਲਾ ਕਿਸੇ ਕਲੱਬ ਵਿੱਚ ਬੀਤਦਾ ਹੈ, ਜਿਸ ਦਾ ਪਹਿਲੀਆਂ ਦੋਨਾਂ ਜਥੇਬੰਦੀਆਂ ਨਾਲ ਕੋਈ ਮੇਲ ਨਹੀਂ ਹੁੰਦਾ। ਅਜਿਹੇ ਕਾਰਕੁੰਨ, ਉਸ ਕਿਸਾਨ ਵਾਂਗ ਖਿਲਾਰਾ ਜਿਹਾ ਪਾ ਲੈਂਦੇ ਹਨ ਜੋ ਬੰਬੀ ਦਾ ਪਾਣੀ ਇਕੋ ਵੇਲੇ ਕਈ ਕਿਆਰੀਆਂ ਵਿੱਚ ਛੱਡ ਲੈਂਦਾ ਹੈ ਜਿਸ ਨਾਲ ਕੋਈ ਕਿਆਰਾ ਵੀ ਪੂਰਾ ਸਿੰਜਿਆ ਨਹੀਂ ਜਾਂਦਾ। ਇਸ ਵਿਭਚਾਰ ਦਾ ਬੀਜ ਵਿਅਕਤੀ ਦੀ ਹਰ ਗਲੀ ਮੁਹੱਲੇ, ਪਿੰਡ ਸ਼ਹਿਰ ਆਪਣਾ ਨਾਂ-ਨਿਸ਼ਾਨ ਸੁਨਣ ਦਿਖਣ ਦੀ ਜ਼ਾਹਿਰਾ ਜਾ ਲੁਕਵੀਂ ਲਾਲਸਾ ਵਿੱਚ ਲੁਕਿਆ ਹੁੰਦਾ ਹੈ। ਉਹ ਜਥੇਬੰਦੀ ਦੇ ਨਾਂ ਨਿਸ਼ਾਨ ਨਾਲੋਂ ਆਵਦੇ ਬਾਰੇ ਵੱਧ ਫਿਕਰਮੰਦ ਹੁੰਦਾ ਹੈ। ਉਹ ਵੱਡੇ ਦਰਖਤ ਦੀਆਂ ਜੜ੍ਹਾਂ ਬਣਨ ਨਾਲੋਂ ਟੀਸੀ ਦਾ ਪੱਤਾ ਬਨਣਾ ਜਿਆਦਾ ਪਸੰਦ ਕਰਦਾ ਹੈ। ਪੱਤਾ ਥੋੜਾ ਚਿਰ ਖੜਕ ਕੇ ਝੜ ਜਾਂਦਾ ਹੈ ਪਰ ਜੜ੍ਹਾਂ ਤੋੜ ਤੱਕ ਸਾਥ ਦਿੰਦੀਆਂ ਹਨ। ਉਹ ਕੰਮ ਵਿੱਚ ਖੁਸ਼ੀ ਅਤੇ ਅਨੰਦ ਲੈਣ ਦੀ ਥਾਂ ਮਸ਼ਹੂਰੀ ਵਿੱਚ ਵੱਧ ਸੁਆਦ ਲੈਂਦਾ ਹੈ। ਨਿਰਸੰਦੇਹ ਅਜਿਹੇ ਵਿਭਚਾਰੀ ਕਾਰਕੁੰਨ ਦੇ ਹੁੰਦਿਆਂ ਜਥੇਬੰਦੀਆਂ ਵਿਕਾਸ ਨਹੀਂ ਕਰਦੀਆਂ। ਸਮਾਜ ਵਿੱਚ ਅਣਗਣਿਤ ਪਾਰਟੀਆਂ, ਜਥੇਬੰਦੀਆਂ ਅਤੇ ਕਲੱਬ ਹਨ ਜੋ ਵੱਖਰੋ ਵੱਖਰੇ ਮਨੋਰਥਾਂ ਲਈ ਹੋਂਦ ਵਿੱਚ ਆਉਂਦੀਆਂ ਹਨ। ਤੁਸੀਂ ਇਨ੍ਹਾਂ 'ਚੋਂ ਕਿਸੇ ਵੀ ਜਥੇਬੰਦੀ ਦਾ ਅੰਗ ਬਣ ਸਕਦੇ ਹੋ। ਇਹ ਤੁਹਾਡੇ ਜੀਵਨ ਦ੍ਰਿਸ਼ਟੀਕੋਣ ਤੇ ਨਿਰਭਰ ਕਰਦਾ ਹੈ ਪਰ ਇੱਕ ਵਾਰ ਫੈਸਲਾ ਲੈਣ ਤੋਂ ਬਾਅਦ ਦੁਚਿੱਤੀ ਦੀ ਕੋਈ ਥਾਂ ਨਹੀਂ। ਪਹਿਲੀ ਕਿਸਮ ਦੀਆਂ ਜਥੇਬੰਦੀਆਂ ਦੇ ਸਰੋਕਾਰ ਮਾਨਵੀ ਜਾਂ ਲੋਕ ਭਲਾਈ ਵਾਲੇ ਹੁੰਦੇ ਹਨ ਜਦੋਂ ਕਿ ਦੂਜੀ ਕਿਸਮ ਸਿਰਫ ਮਨਪ੍ਰਚਾਵਾ, ਬੱਲੇ ਬੱਲੇ ਕਰਵਾਉਣ ਜਾਂ ਅਫਸਰਾਂ ਨਾਲ ਤਾਲਮੇਲ ਬਣਾਉਣ ਲਈ ਤਰਲੋਮੱਛੀ ਹੁੰਦੀ ਹੈ। ਪਹਿਲੀ ਕਿਸਮ ਵਿੱਚ ਪ੍ਰਤੀਬੱਧਤਾ ਦੀ ਲੋੜ ਹੈ ਜਿਸ ਵਿੱਚ ਵਿਅਕਤੀ ਆਪਣੇ ਆਪ ਨੂੰ ਜਥੇਬੰਦੀ ਤੋਂ ਵੱਡਾ ਨਹੀਂ ਸਮਝਦਾ। ਪਰ ਦੂਜੀ ਕਿਸਮ ਵਿੱਚ ਅਜਿਹਾ ਕੋਈ ਬੰਧੇਜ ਨਹੀਂ ਹੁੰਦਾ। ਇੱਥੇ ਵਿਅਕਤੀ ਨਸ਼ਈ ਹੋ ਕੇ ਵੀ ਨਸ਼ੇ ਦੇ ਖਿਲਾਫ਼ ਬੋਲ ਸਕਦਾ ਹੈ। ਇਨ੍ਹਾ ਵਿੱਚ ਵਿਅਕਤੀ ਨੂੰ ਜਥੇਬੰਦੀ ਨਾਲੋਂ ਆਪਣੇ ਨਾਮ ਦਾ ਵਧੇਰੇ ਫਿਕਰ ਹੁੰਦਾ ਹੈ। ਪਹਿਲੀ ਕਿਸਮ ਦੀਆਂ ਜਥੇਬੰਦੀਆਂ ਦੇ ਕਾਰਕੁੰਨਾ ਨੂੰ ਜਥੇਬੰਦੀਆਂ ਦੇ ਨਾਮ ਅਤੇ ਨਾਮਣੇ ਵਿਚੋਂ ਹੀ ਖੁਸ਼ੀ ਲੈਣ ਦੀ ਜਾਂਚ ਸਿੱਖਣੀ ਪੈਂਦੀ ਹੈ। ਉਸਨੂੰ ਪਤਾ ਹੁੰਦਾ ਹੈ ਕਿ 'ਕੱਲਾ ਰੁੱਖ ਜੰਗਲ ਨਹੀਂ ਬਣ ਸਕਦਾ ਤੇ ਨਾ ਹੀ 'ਕੱਲਾ ਫੁੱਲ ਬਹਾਰ ਕਹਾ ਸਕਦਾ ਹੈ। ਨਿੱਜੀ ਤੇ ਜਥੇਬੰਦੀਆਂ ਦੇ ਵਿਕਾਸ ਲਈ ਇਨ੍ਹਾਂ ਵਿਭਚਾਰਾਂ ਤੋਂ ਬਚਣ ਲਈ ਅਣਸਰਦੀ ਲੋੜ ਹੈ, ਪਰ ਜਿਨ੍ਹਾਂ ਦੀ ਲਾਟ ਧੂੰਏਂ ਨਾਲ ਘਿਰੀ ਹੁੰਦੀ ਹੈ ਉਹ ਹਰ ਚੌਥੇ ਸਾਲ ਪਟੜੀਆਂ ਬਦਲਦੇ ਰਹਿੰਦੇ ਹਨ ਤੇ ਤਸੱਲੀ ਵਿਹੂਣੀ ਮੌਤ ਮਰਦੇ ਹਨ। ਇਸ ਲਈ ਲੋੜ ਹੈ, ਆਪਣਾ ਮਨ ਫਰੋਲ ਕੇ ਕਿਸੇ ਇੱਕ ਜਥੇਬੰਦੀ ਦਾ ਅੰਗ ਬਣਨ ਦੀ, ਆਪਣੀ ਪ੍ਰਤੀਬੱਧਤਾ ਤੇ ਪੂਰਾ ਉੱਤਰਨ ਦੀ ਤੇ ਹੱਥਾਂ 'ਚੋਂ ਕਿਰਦੇ ਜਾ ਰਹੇ ਸਮੇਂ ਨੂੰ ਲੇਖੇ ਲ੍ਹਾਉਣ ਦੀ। ਇਹੀ ਗੱਲ ਤਰਕਸ਼ੀਲ ਕਾਰਕੁੰਨਾਂ 'ਤੇ ਵੀ ਲਾਗੂ ਹੁੰਦੀ ਹੈ।

ਵਾਤਾਵਰਣ:

# ਜਲ ਸੰਕਟ

ਡਾ.ਡੀ.ਪੀ.ਸਿੰਘ

ਸਾਡੀ ਧਰਤੀ ਵਿਖੇ, ਜੀਵਨ ਦੀ ਪ੍ਰਫੁੱਲਤਾ ਲਈ ਸਭ ਤੋਂ ਮਹੱਤਵਪੂਰਨ ਪਦਾਰਥ ਪਾਣੀ ਹੀ ਹੈ। ਮਨੁੱਖੀ ਜੀਵਨ ਦੀਆਂ ਮੂਲ ਲੋੜਾਂ ਦੀ ਪੂਰਤੀ ਲਈ, ਬਨਸਪਤੀ ਤੇ ਜੀਵਾਂ ਦੇ ਬਣੇ ਰਹਿਣ ਲਈ, ਭੋਜਨ ਉਤਪਾਦਨ ਕਾਰਜਾਂ ਲਈ, ਊਰਜਾ ਪ੍ਰਾਪਤੀ ਲਈ, ਖੇਤਰੀ ਤੇ ਵਿਸ਼ਵਿਆਪੀ ਵਾਤਾਵਰਣੀ ਪ੍ਰਣਾਲੀਆਂ ਲਈ ਪਾਣੀ ਦਾ ਰੋਲ ਬਹੁਤ ਹੀ ਅਹਿਮ ਹੈ।

ਮਨੁੱਖੀ ਸਰੀਰ ਦਾ ਲਗਭਗ 70 ਫੀ ਸਦੀ ਹਿੱਸਾ ਪਾਣੀ ਦਾ ਹੀ ਬਣਿਆ ਹੋਇਆ ਹੈ। ਇਕ ਮਨੁੱਖ ਖਾਣੇ ਤੋਂ ਬਿਨ੍ਹਾਂ ਤਾਂ ਕਈ ਦਿਨ ਤੱਕ ਨਿਰਬਾਹ ਕਰ ਸਕਦਾ ਹੈ ਪਰ ਪਾਣੀ ਘਾਟ, ਮਨੁੱਖ ਨੂੰ ਕੁਝ ਕੁ ਘੰਟਿਆਂ ਵਿਚ ਮੌਤ ਦਾ ਨਿਵਾਲਾ ਬਣਾ ਸਕਦੀ ਹੈ। ਇੰਜ ਜੀਵਨ, ਹਵਾ ਤੇ ਭੋਜਨ ਵਰਗੇ, ਅਹਿਮ ਤੱਤਾਂ ਉੱਤੇ ਨਿਰਭਰ ਹੋਣ ਦੇ ਨਾਲ ਨਾਲ ਪਾਣੀ ਉੱਤੇ ਵੀ ਗੰਭੀਰ ਰੂਪ ਵਿਚ ਨਿਰਭਰ ਹੈ।

ਮਨੁੱਖੀ ਸਭਿਅਤਾ ਦੇ ਲਗਭਗ ਸਾਰੇ ਹੀ ਪੱਖਾਂ ਨੂੰ ਪ੍ਰਭਾਵਿਤ ਕਰਨ ਵਾਲੀ ਕੁਦਰਤੀ ਧਰੋਹਰ ਪਾਣੀ ਹੀ ਹੈ। ਸੰਯੁਕਤ ਰਾਸ਼ਟਰ ਸੰਘ ਦੇ ਜਨਰਲ ਸਕੱਤਰ ਕੋਫੀ ਅਨਾਨ ਦਾ ਕਥਨ ਹੈ ਕਿ ਵਿਕਾਸਮਈ ਦੇਸ਼ਾਂ ਵਿਚ ਸ਼ੁੱਧ ਪਾਣੀ ਤੇ ਉਚਿਤ ਸਫਾਈ ਕਾਰਜਾਂ ਦੀ ਉਪਲਬਧ ਬੀਮਾਰੀਆਂ ਦੇ ਖਾਤਮੇ ਤੇ ਜੀਵਨ ਦੀ ਪ੍ਰਫੁੱਲਤਾ ਲਈ ਜਿੰਨਾਂ ਯੋਗਦਾਨ ਪਾ ਸਕਦੀ ਹੈ ਉਨ੍ਹਾਂ ਸ਼ਾਇਦ ਹੋਰ ਕੋਈ ਵਿਧੀ ਵੀ ਲਾਹੇਵੰਦ ਨਹੀਂ ਹੋ ਸਕਦੀ।

ਬੇਸ਼ੱਕ ਇੱਕੀਵੀਂ ਸਦੀ ਦੌਰਾਨ ਭੋਜਨ ਉਪਲਬਧੀ, ਸਿਹਤ ਸੇਵਾਵਾਂ, ਵਾਤਾਵਰਣ ਤੇ ਊਰਜਾ ਉਤਪਾਦਨ ਸਬੰਧਤ ਮਸਲੇ ਬਹੁਤ ਹੀ ਗੰਭੀਰ ਹਨ ਪਰ ਅਜੋਕੇ ਸਮੇਂ ਦੀ ਸਭ ਤੋਂ ਗੰਭੀਰ ਸਮੱਸਿਆ ਹੈ ਪਾਣੀ ਦੀ ਸਹੀ ਗੁਣਤਾ ਬਣਾਈ ਰੱਖਣਾ ਤੇ ਪਾਣੀ ਦੇ ਸਰੋਤਾਂ ਦੀ ਸਹੀ ਵਿਉਂਤਬੰਦੀ ਕਰ ਸਕਣਾ।

ਬੇਸ਼ੱਕ ਇਹ ਸੱਚ ਹੈ ਕਿ ਪਾਣੀ, ਜੀਵਨ ਦਾ ਆਧਾਰ ਹੈ ਪਰ ਜੇ ਇਹ ਪ੍ਰਦੂਸ਼ਿਤ ਹੋ ਜਾਵੇ ਤਾਂ ਇਹ ਮੌਤ ਦਾ ਦੂਤ ਵੀ ਬਣ ਸਕਦਾ ਹੈ। ਕਈ ਘਾਤਕ ਬੀਮਾਰੀਆਂ ਦੇ ਜੀਵਾਣੂ, ਗੰਦੇ ਪਾਣੀਆਂ ਵਿਚ ਪਲਰਦੇ ਹੋਏ, ਵਿਸ਼ਵ ਭਰ ਵਿਚ ਹਰ ਸਾਲ ਲੱਖਾਂ ਲੋਕਾਂ ਦੀ ਮੌਤ ਦਾ ਕਾਰਣ ਬਣਦੇ ਹਨ। ਅੱਜ ਵਿਕਾਸਮਈ ਦੇਸ਼ਾਂ ਵਿਖੇ 80 ਪ੍ਰਤੀਸ਼ਤ ਬੀਮਾਰੀਆਂ ਦਾ ਮੁੱਖ ਕਾਰਣ ਅਸ਼ੁੱਧ ਪਾਣੀ ਤੇ ਸਾਫ-ਸਫਾਈ ਕਾਰਜਾਂ ਦੀ ਘਾਟ ਹੀ ਹੈ। ਇਕ ਅੰਦਾਜ਼ੇ ਮੁਤਾਬਿਕ ਅਜਿਹੇ ਦੇਸ਼ਾਂ ਵਿਚ 90 ਪ੍ਰਤੀਸ਼ਤ ਗੰਦਾ ਪਾਣੀ ਬਿਨ੍ਹਾਂ ਕਿਸੇ ਉਚਿਤ ਉਪਚਾਰ ਦੇ ਵਾਤਾਵਰਣ ਵਿਚ ਸੁੱਟਿਆ ਜਾ ਰਿਹਾ ਹੈ।

ਗੰਦੇ ਪਾਣੀਆਂ ਦੀ ਵਰਤੋਂ ਕਾਰਨ ਪੈਦਾ ਹੋਈਆਂ ਬੀਮਾਰੀਆਂ ਕਾਰਨ ਇਕ ਸਾਲ ਦੇ ਅਰਸੇ ਦੌਰਾਨ ਲਗਭਗ 50 ਲੱਖ ਤੋਂ ਇਕ ਕਰੋੜ ਲੋਕ ਮੌਤ ਦਾ ਸ਼ਿਕਾਰ ਹੁੰਦੇ ਹਨ। ਇਸ ਸੰਖਿਆ ਵਿਚ ਗੰਦੇ ਪਾਣੀਆਂ ਦੀ ਵਰਤੋਂ ਕਾਰਣ ਹਰ ਪੰਦਰਾਂ ਸੈਕਿੰਡਾਂ ਪਿਛੋਂ ਹੋ ਰਹੀ ਇਕ ਬੱਚੇ ਦੀ ਮੌਤ ਦੀ ਗਿਣਤੀ ਵੀ ਸ਼ਾਮਲ ਹੈ। ਕੁਪੋਸ਼ਣ ਕਾਰਣ ਹਰ ਰੋਜ਼ 25 ਹਜ਼ਾਰ ਲੋਕ ਮੌਤ ਦਾ ਨਿਵਾਲਾ ਬਣ ਰਹੇ ਹਨ।

**ਸੰਕਟ:**

ਵਿਸ਼ਵ ਦੇ 40 ਦੇਸ਼ਾਂ ਵਿਖੇ ਮੌਜੂਦ ਲਗਭਗ 120 ਕਰੋੜ ਲੋਕ ਸ਼ੁੱਧ ਪਾਣੀ ਦੀ ਘਾਟ ਦਾ ਸ਼ਿਕਾਰ ਹਨ। 240 ਕਰੋੜ ਲੋਕ ਉੱਚਿਤ ਸਾਫ-ਸਫਾਈ ਸੁਵਿਧਾਵਾਂ ਦੀ ਘਾਟ ਤੋਂ ਨੁਕਸਾਨ ਉਠਾ ਰਹੇ ਹਨ।

ਅੱਜ ਤੋਂ 2000 ਸਾਲ ਪਹਿਲਾਂ ਧਰਤੀ ਉੱਤੇ ਲੋਕਾਂ ਦੀ ਜਨਸੰਖਿਆ, ਅਜੋਕੀ ਜਨਸੰਖਿਆ ਦਾ 3 ਪ੍ਰਤੀਸ਼ਤ ਹੀ ਸੀ। ਪਰ ਅੱਜ ਵੀ ਧਰਤੀ ਉੱਤੇ ਸ਼ੁੱਧ ਪਾਣੀ ਦੀ ਮਾਤਰਾ ਉਨੀਂ ਹੀ ਹੈ ਜਿੰਨੀਂ ਅੱਜ ਤੋਂ 2000 ਸਾਲ ਪਹਿਲਾਂ ਉਪਲਬਧ ਸੀ। ਪਿਛਲੇ 100 ਕੁ ਸਾਲਾਂ ਦੌਰਾਨ ਵਿਸ਼ਵ ਦੀ ਆਬਾਦੀ ਤਿੰਨ ਗੁਣਾਂ ਹੋ ਗਈ ਹੈ ਪਰ ਮਨੁੱਖਾਂ ਦੁਆਰਾ ਪਾਣੀ ਦੀ ਵਰਤੋਂ ਦੀ ਮਾਤਰਾ ਛੇ ਗੁਣਾਂ ਵੱਧ ਗਈ ਹੈ। ਅਫਰੀਕਾ ਤੇ ਏਸ਼ੀਆ ਦੇ ਕਈ ਦੇਸ਼ਾਂ ਵਿਚ ਪਾਣੀ ਪ੍ਰਾਪਤੀ ਲਈ ਔਰਤਾਂ ਨੂੰ ਅੱਜ ਵੀ ਹਰ ਰੋਜ਼ ਘੱਟੋ ਘੱਟ ਛੇ ਕਿਲੋਮੀਟਰ ਦੀ ਦੂਰੀ ਤੈਅ ਕਰਨੀ ਪੈਂਦੀ ਹੈ।

ਵਿਸ਼ਵ ਭਰ ਵਿਚ ਤਾਜ਼ੇ ਪਾਣੀਆਂ ਅੰਦਰ ਮੌਜੂਦ ਮੱਛੀਆਂ ਨੂੰ ਫੜਣ ਦਾ ਧੰਦਾ ਲੱਖਾਂ-ਕਰੋੜਾਂ ਲੋਕਾਂ ਦੇ ਜੀਵਨ ਨਿਰਬਾਹ ਦਾ ਆਧਾਰ ਹੈ। ਜਿਸਦੇ ਫਲਸਰੂਪ, ਪਿਛਲੇ ਕੁਝ ਕੁ ਦਹਾਕਿਆਂ ਦੌਰਾਨ, ਤਾਜ਼ੇ ਪਾਣੀਆਂ ਵਿਚ ਰਹਿਣ ਵਾਲੀਆਂ ਮੱਛੀਆਂ ਦੀਆਂ ਲਗਭਗ 10000 ਕਿਸਮਾਂ ਜਾਂ ਤਾਂ ਖਤਮ ਹੀ ਹੋ ਗਈਆਂ ਹਨ ਜਾਂ ਫਿਰ ਖਾਤਮੇ ਦੇ ਕਗਾਰ ਉੱਤੇ ਪਹੁੰਚ ਚੁੱਕੀਆਂ ਹਨ। ਇਹ ਸੰਖਿਆ, ਇਨ੍ਹਾਂ ਮੱਛੀਆਂ ਦੀਆਂ ਕੁੱਲ ਕਿਸਮਾਂ ਦੇ ਲਗਭਗ 20 ਪ੍ਰਤੀਸ਼ਤ ਦੇ ਬਰਾਬਰ ਹੈ।

ਵਿਭਿੰਨ ਦੇਸ਼ਾਂ ਦੇ ਵਾਸੀਆਂ ਦੁਆਰਾ ਵਰਤੇ ਜਾਂਦੇ ਪਾਣੀ ਦੀ ਮਿਕਦਾਰ ਵੀ ਭਿੰਨ ਭਿੰਨ ਹੈ। ਉੱਤਰੀ ਅਮਰੀਕਾ ਤੇ ਜਪਾਨ ਦੇ ਵਾਸੀ ਹਰ ਰੋਜ਼ ਲਗਭਗ 600 ਲਿਟਰ ਪਾਣੀ ਦੀ ਵਰਤੋਂ ਘਰੇਲੂ ਕਾਰਜਾਂ ਲਈ ਕਰਦੇ ਹਨ। ਇਹ ਮਿਕਦਾਰ ਪ੍ਰਤੀ ਵਿਅਕਤੀ ਵਰਤੋਂ ਮਾਤਰਾ ਹੈ। ਯੂਰਪੀ ਦੇਸ਼ਾਂ ਦੇ ਵਾਸੀ ਹਰ ਰੋਜ਼ 350 ਲਿਟਰ ਪਾਣੀ ਪ੍ਰਤੀ ਵਿਅਕਤੀ ਵਰਤ ਰਹੇ ਹਨ। ਜਦ ਕਿ ਸਹਾਰਾ ਰੇਗਿਸਤਾਨ ਖੇਤਰ ਦੇ ਲੋਕਾਂ ਨੂੰ ਰੋਜ਼ਾਨਾ ਜੀਵਨ ਲਈ ਉਪਲਬਧ ਵਰਤੋਂ ਯੋਗ ਪਾਣੀ ਦੀ ਮਾਤਰਾ ਸਿਰਫ 10 ਲਿਟਰ ਪ੍ਰਤੀ ਵਿਅਕਤੀ ਹੀ ਹੈ। ਭਾਰਤ ਵਿਖੇ ਰੋਜ਼ਾਨਾ ਕਿਰਿਆਵਾਂ ਲਈ ਪਾਣੀ ਦੀ ਖਪਤ ਮਾਤਰਾ 50 ਲਿਟਰ ਪ੍ਰਤੀ ਦਿਨ ਪ੍ਰਤੀ ਵਿਅਕਤੀ ਹੈ।



ਇਕ ਅੰਦਾਜ਼ੇ ਅਨੁਸਾਰ ਪੱਛਮੀ ਦੇਸ਼ਾਂ ਵਿਚ ਪਖਾਨੇ ਦੀ ਸਫਾਈ ਲਈ ਵਰਤੇ ਜਾਂਦੇ ਪਾਣੀ ਦੀ ਇਕ ਵਾਰ ਕੀਤੀ ਗਈ ਵਰਤੋਂ ਵਿਚ ਜਿੰਨਾ ਪਾਣੀ ਖਪਤ ਹੋ ਜਾਂਦਾ ਹੈ ਉਨ੍ਹਾਂ ਪਾਣੀ ਵਿਕਾਸਮਈ ਦੇਸ਼ਾਂ ਵਿਚ ਇਕ ਆਮ ਵਿਅਕਤੀ ਦੁਆਰਾ ਕੱਪੜੇ ਧੋਣ, ਪੀਣ, ਸਾਫ-ਸਫਾਈ ਕਾਰਜਾਂ ਤੇ ਖਾਣਾ ਪਕਾਉਣ ਲਈ ਵਰਤੇ ਜਾਂਦੇ ਪਾਣੀ ਦੀ ਰੋਜ਼ਾਨਾ ਮਿਕਦਾਰ ਦੇ ਬਰਾਬਰ ਹੁੰਦਾ ਹੈ।

**ਤੀਸਰੇ ਮਹਾਂ-ਯੁੱਧ ਦਾ ਕਾਰਣ-ਪਾਣੀ:**

ਅੱਜ ਵਿਸ਼ਵ ਭਰ ਦੀ ਕੁਲ ਜਨਸੰਖਿਆ 6.4 ਬਿਲੀਅਨ ਹੈ। ਅਗਲੇ 20 ਕੁ ਸਾਲਾਂ ਦੌਰਾਨ ਇਹ ਗਿਣਤੀ ਵਧ ਕੇ 7.2 ਬਿਲੀਅਨ ਹੋਣ ਦਾ ਅੰਦਾਜ਼ਾ ਹੈ। ਜਿਸਦੇ ਫਲਸਰੂਪ ਵਿਸ਼ਵ ਭਰ ਵਿਖੇ ਹਰ ਵਿਅਕਤੀ ਲਈ ਪਾਣੀ ਦੀ ਉਪਲਬਧ ਮਾਤਰਾ, ਅਜੋਕੀ ਉਪਲਬਧੀ ਮਿਕਦਾਰ ਦਾ ਤੀਜਾ ਹਿੱਸਾ ਹੀ ਰਹਿ ਜਾਣ ਦਾ ਅਨੁਮਾਨ ਹੈ। ਇਸ ਘਾਟੇ ਦਾ ਸਭ ਤੋਂ ਗੰਭੀਰ ਪ੍ਰਭਾਵ ਗਰੀਬ ਲੋਕਾਂ ਉੱਤੇ ਹੋਣ ਦਾ ਅੰਦਾਜ਼ਾ ਹੈ।

ਸੰਯੁਕਤ ਰਾਸ਼ਟਰ ਸੰਘ ਦੇ ਇਕ ਸਰਵੇਖਣ ਅਨੁਸਾਰ ਸੰਨ 2005 ਤੱਕ ਵਿਸ਼ਵ ਭਰ ਦੇ ਲਗਭਗ 500 ਕਰੋੜ ਲੋਕ ਪਾਣੀ ਦੀ ਕਿੱਲਤ ਦਾ ਸ਼ਿਕਾਰ ਹੋ ਜਾਣਗੇ। ਜਦਕਿ 270 ਕਰੋੜ ਪਾਣੀ ਦੀ ਬਹੁਤ ਹੀ ਗੰਭੀਰ ਕਿੱਲਤ ਦਾ ਨੁਕਸਾਨ ਉਠਾ ਰਹੇ ਹੋਣਗੇ। ਅਜਿਹਾ ਅਜੋਕੇ ਸਮੇਂ ਦੌਰਾਨ ਪਾਣੀ ਦੀ ਹੋ ਰਹੀ ਦੁਰਵਰਤੋਂ ਉੱਤੇ ਅੰਕੁਸ਼ ਨਾ ਲਗਾਉਣ ਕਾਰਣ ਹੋਣ ਦਾ ਅੰਦਾਜ਼ਾ ਹੈ।

ਪਾਣੀ ਦੀ ਸੰਭਾਵੀ ਕਿੱਲਤ ਕਾਰਣ ਸੰਨ 2025 ਤੱਕ ਖਾਧ-ਪਦਾਰਥ ਉਤਪਾਦਨ ਵਿਚ ਵਿਸ਼ਵ ਪੱਧਰ ਉੱਤੇ 350 ਮਿਲੀਅਨ ਟਨ ਪ੍ਰਤੀ ਸਾਲ ਘਾਟਾ ਪੈਦਾ ਹੋਣ ਦੀ ਆਸ਼ੰਕਾ ਹੈ। ਅੱਜ ਲੋੜ ਹੈ ਕਿ ਅਸੀਂ ਪਾਣੀ ਦੀ ਹਰ ਬੂੰਦ ਦੀ ਬੱਚਤ ਕਰੀਏ ਨਹੀਂ ਤਾਂ ਪਾਣੀ ਦੀ ਕਿੱਲਤ, ਵਿਸ਼ਵ ਭਰ ਵਿਖੇ ਤੀਸਰੇ ਮਹਾਂ-ਯੁੱਧ ਦੇ ਆਰੰਭ ਦਾ ਕਾਰਣ ਬਣ ਸਕਦੀ ਹੈ।

ਜੇ ਅੱਜ ਅਸੀਂ ਪਾਣੀ ਦੀ ਸਾਂਭ-ਸੰਭਾਲ ਤੇ ਸੁਚੱਜੀ ਵਰਤੋਂ ਲਈ ਯੋਗ ਕਦਮ ਨਹੀਂ ਉਠਾਉਂਦੇ ਤਾਂ ਭਵਿੱਖ ਵਿਚ ਸ਼ੁੱਧ ਪਾਣੀ ਪ੍ਰਾਪਤੀ ਦੀ ਘਾਟ ਨਾਲ ਲੱਖਾਂ-ਕਰੋੜਾਂ ਲੋਕਾਂ ਦਾ ਜੀਵਨ ਗੰਭੀਰ ਸੰਕਟ ਵਿਚ ਘਿਰ ਜਾਵੇਗਾ। ਮਨੁੱਖੀ ਸਿਹਤ ਬੀਮਾਰੀਆਂ ਦਾ ਨਿਵਾਲਾ ਬਨਣ ਲੱਗੇਗੀ। ਵਾਤਾਵਰਣੀ ਪ੍ਰਣਾਲੀ ਡਗਮਗਾ ਜਾਵੇਗੀ। ਵਿਸ਼ਵ ਭਰ ਵਿਚ ਮਨੁੱਖੀ ਲੋੜਾਂ ਦੀ ਪੂਰਤੀ ਲਈ ਲੋੜੀਂਦੇ ਖਾਧ-ਪਦਾਰਥਾਂ ਤੇ ਵਸਤੂਆਂ ਵਿਚ ਵੱਡਾ ਘਾਟਾ ਪੈਦਾ ਹੋ ਜਾਵੇਗਾ।

ਸੰਯੁਕਤ ਰਾਸ਼ਟਰ ਸੰਘ ਦੇ ਜਨਰਲ ਸਕੱਤਰ ਕੋਫੀ ਅਨਾਨ ਦਾ ਕਥਨ ਹੈ ਕਿ ਭਿੰਨ ਭਿੰਨ ਰਾਸ਼ਟਰਾਂ ਦੁਆਰਾ ਜਲ-ਸਰੋਤਾਂ ਉੱਤੇ ਕਬਜ਼ੇ ਦੀ ਦੌੜ ਦੇ ਫਲਸਰੂਪ ਅੰਤਰ-ਰਾਸ਼ਟਰੀ ਪੱਧਰ ਉੱਤੇ ਵੱਖ ਵੱਖ ਦੇਸ਼ਾਂ ਵਿਚ ਪ੍ਰਚੰਡ ਝਗੜੇਬਾਜ਼ੀ ਹੋਣ ਦਾ ਮੂਲ ਕਾਰਣ ਪਾਣੀ ਦੇ ਮਸਲੇ ਵਿਚ ਛੁਪਿਆ ਹੋਇਆ ਹੈ।

ਵਰਨਣਯੋਗ ਹੈ ਕਿ ਵਿਸ਼ਵ-ਭਰ ਵਿਚ ਅਜਿਹੇ 215 ਦਰਿਆ ਮੌਜੂਦ ਹਨ ਜੋ ਇਕ ਤੋਂ ਵਧੇਰੇ ਦੇਸ਼ਾਂ ਦੀਆਂ ਸਰਹੱਦਾਂ ਦੇ ਆਰ-ਪਾਰ ਵਗਦੇ ਹਨ। ਇਹ ਦਰਿਆ ਸਾਡੀ ਧਰਤੀ ਦੇ ਲਗਭਗ 50 ਪ੍ਰਤੀਸ਼ਤ ਹਿੱਸੇ ਉੱਤੇ ਵਿਚਰ ਰਹੇ ਹਨ। ਵਿਸ਼ਵ ਦੇ ਭਿੰਨ ਭਿੰਨ ਦੇਸ਼ਾਂ ਦੀ ਕੁਲ ਸੰਖਿਆ ਦਾ 32 ਪ੍ਰਤੀਸ਼ਤ ਹਿੱਸਾ ਅਜਿਹੇ ਦੇਸ਼ ਹਨ ਜਿਨ੍ਹਾਂ ਦੀਆਂ ਸੀਮਾਵਾਂ ਦਰਿਆਵਾਂ ਤੇ ਜਲ ਧਾਰਾਵਾਂ ਨਾਲ ਬਣੀਆਂ ਹੋਈਆਂ ਹਨ। ਸੰਯੁਕਤ ਰਾਸ਼ਟਰ ਸੰਘ ਨੇ ਵਿਸ਼ਵ ਭਰ ਵਿਚ ਪਾਣੀ ਸਬੰਧੀ ਝਗੜੇਬਾਜ਼ੀ ਦੀ ਸੰਭਾਵਨਾ ਵਾਲੇ 300 ਖੇਤਰਾਂ ਦਾ ਅੰਦਾਜ਼ਾ ਲਗਾਇਆ ਹੈ।

**ਜਲ-ਸੰਕਟ ਦੇ ਕਾਰਣ:**

ਸਾਡੀ ਧਰਤੀ ਦੀ ਸਤਹ ਦਾ 70 ਪ੍ਰਤੀਸ਼ਤ ਹਿੱਸਾ ਪਾਣੀ ਨਾਲ ਢਕਿਆ ਹੋਇਆ ਹੈ ਪਰ ਇਸ ਪਾਣੀ ਦਾ 97.5 ਪ੍ਰਤੀਸ਼ਤ ਹਿੱਸਾ ਖਾਰੇ ਸਮੁੰਦਰਾਂ ਦਾ ਹਿੱਸਾ ਹੈ। ਇਹ ਖਾਰਾ ਪਾਣੀ ਨਾ ਪੀਣ ਯੋਗ ਹੈ, ਨਾ ਹੀ ਖੇਤੀਬਾੜੀ ਤੇ ਉਦਯੋਗਾਂ ਲਈ ਵਰਤੋਂ ਯੋਗ ਹੈ। ਇਸ ਖਾਰੇ ਪਾਣੀ ਨੂੰ ਸ਼ੁੱਧ ਕਰਕੇ ਵਰਤੋਂ ਯੋਗ ਬਣਾਉਣ ਦੇ ਢੰਗ ਅਜੇ ਬਹੁਤ ਮਹਿੰਗੇ ਹਨ। ਇਸ ਲਈ ਆਮ ਵਰਤੋਂ ਵਿਚ ਲਿਆਏ ਜਾ ਸਕਣੇ ਸੰਭਵ ਨਹੀਂ ਹਨ।

ਕੁਦਰਤੀ ਤੌਰ ਉੱਤੇ ਮਨੁੱਖੀ ਕਾਰਜਾਂ ਲਈ ਉਪਲਬਧ ਸ਼ੁੱਧ ਪਾਣੀ, ਧਰਤੀ ਉੱਤੇ ਮੌਜੂਦ ਕੁੱਲ ਪਾਣੀ ਦੀ ਮਾਤਰਾ ਦਾ ਸਿਰਫ 2.5 ਪ੍ਰਤੀਸ਼ਤ ਹੀ ਹੈ। ਪਰ ਇਸ ਸ਼ੁੱਧ ਪਾਣੀ ਦੀ ਮਾਤਰਾ ਦਾ 75 ਪ੍ਰਤੀਸ਼ਤ ਹਿੱਸਾ ਤਾਂ ਬਰਫ ਦੇ ਤੋਦਿਆਂ, ਗਲੇਸ਼ੀਅਰਾਂ ਅਤੇ ਧਰੁਵੀ ਮੁਕਟਾਂ ਦੇ ਰੂਪ ਵਿਚ ਯੱਖ ਰੂਪ ਵਿਚ ਹੈ। ਇੰਜ ਮਨੁੱਖਾਂ ਤੇ ਜੀਵਾਂ ਦੀ ਵਰਤੋਂ ਲਈ ਉਪਲਬਧ ਸ਼ੁੱਧ ਪਾਣੀ ਦੀ ਕੁੱਲ ਮਾਤਰਾ, ਪ੍ਰਿਥਵੀ ਉੱਤੇ ਮੌਜੂਦ ਪਾਣੀ ਦੀ ਕੁੱਲ ਮਾਤਰਾ ਦਾ ਸਿਰਫ 0.6 ਪ੍ਰਤੀਸ਼ਤ ਹੀ ਰਹਿ ਜਾਂਦੀ ਹੈ।

ਵਿਸ਼ਵ ਪੱਧਰ ਉੱਤੇ ਮਨੁੱਖੀ ਅਬਾਦੀ ਵਿਚ ਤੀਬਰ ਵਾਧਾ, ਵਾਤਾਵਰਣੀ ਤਬਦੀਲੀਆਂ ਅਤੇ ਪਾਣੀ ਦੀ ਲੋੜੋਂ ਵੱਧ ਵਰਤੋਂ/ਦੁਰਵਰਤੋਂ ਤੇ ਪਾਣੀ ਪ੍ਰਦੂਸ਼ਣ ਆਦਿ ਅਜਿਹੇ ਮੁੱਖ ਕਾਰਣ ਹਨ ਜਿਨ੍ਹਾਂ ਨੇ ਜਲ ਸੰਕਟ ਦੇ ਭੂਤ ਨੂੰ ਜਨਮ ਦਿੱਤਾ ਹੈ।

ਵਿਸ਼ਵ ਪੱਧਰ ਉੱਤੇ ਸ਼ੁੱਧ ਪਾਣੀ ਦਾ ਲਗਭਗ 66 ਪ੍ਰਤੀਸ਼ਤ ਹਿੱਸਾ ਸਿੰਜਾਈ ਕਾਰਜਾਂ ਵਿਚ ਵਰਤਿਆ ਜਾ ਰਿਹਾ ਹੈ। ਸਿੰਜਾਈ ਦੇ ਢੰਗ ਵਧੇਰੇ ਕਾਰਜ-ਕੁਸ਼ਲ ਨਾ ਹੋਣ ਕਾਰਣ ਕਿਸਾਨ, ਪਾਣੀ ਦੀ ਘਾਟ ਦੀ ਪੂਰਤੀ ਲਈ ਜ਼ਮੀਨ ਵਿਚੋਂ ਹੋਰ ਤੇ ਹੋਰ ਪਾਣੀ ਕੱਢਦੇ ਰਹਿੰਦੇ ਹਨ। ਵਿਕਾਸਮਈ ਦੇਸ਼ਾਂ ਵਿਚ ਤਾਂ ਪਾਣੀ ਦੀ 60 ਪ੍ਰਤੀਸ਼ਤ ਮਾਤਰਾ ਵਿਅਰਥ ਹੀ ਨਸ਼ਟ ਹੋ ਜਾਂਦੀ ਹੈ।

ਮਨੁੱਖੀ ਮਲ-ਮੂਤਰ, ਉਦਯੋਗਿਕ ਫਾਲਤੂ ਪਦਾਰਥ ਤੇ ਖੇਤੀਬਾੜੀ ਕਾਰਜਾਂ ਲਈ ਵਰਤੇ ਜਾ ਰਹੇ ਰਸਾਇਣੀ ਪਦਾਰਥ, ਕੀਟ-ਨਾਸ਼ਕ ਤੇ ਜੜੀ-ਬੂਟੀ ਨਾਸ਼ਕ ਪਦਾਰਥ ਅਤੇ ਰਸਾਇਣੀ ਖਾਦਾਂ ਵੀ ਜਲ-ਪ੍ਰਦੂਸ਼ਣ ਦੇ ਮੁੱਖ ਕਾਰਣ ਹਨ। ਅੱਜ ਜ਼ਮੀਨ ਹੇਠਲੇ ਜਲ-ਭੰਡਾਰਾਂ ਤੋਂ ਪਾਣੀ ਇੰਨੀ ਵਧੇਰੇ ਮਾਤਰਾ ਵਿਚ ਕੱਢਿਆ ਜਾ ਰਿਹਾ ਹੈ ਕਿ ਉਨ੍ਹਾਂ ਨੂੰ ਮੁੜ-ਭਰਪੂਰ

ਹੋਣ ਦਾ ਮੌਕਾ ਹੀ ਨਹੀਂ ਮਿਲ ਰਿਹਾ।

ਅਜੋਕੇ ਸਮੇਂ ਦੌਰਾਨ ਜੰਗਲਾਂ ਦੀ ਅੰਧਾ-ਧੁੰਦ ਕੱਟ-ਕਟਾਈ ਕਾਰਣ, ਬਰਸਾਤਾਂ ਦੌਰਾਨ ਪੈਦਾ ਹੋਇਆ ਗਾਰ, ਪਹਾੜੀ ਢਲਾਣਾਂ ਤੋਂ ਰਿੜ੍ਹ ਕੇ ਆਇਆ ਕੂੜਾ-ਕਰਕਟ, ਕਚਰਾ, ਪੱਥਰ ਤੇ ਮਿੱਟੀ ਅਨੇਕ ਜਲ-ਭੰਡਾਰਾਂ ਦੀ ਭੰਡਾਰੀਕਰਨ ਸਮੱਰਥਾ ਨੂੰ ਘੱਟ ਕਰ ਰਹੇ ਹਨ। ਮਿਊਂਸਪਲ ਕਮੇਟੀਆਂ ਦੁਆਰਾ ਪਾਣੀ ਸਪਲਾਈ ਦਾ ਵੱਡਾ ਹਿੱਸਾ ਪਾਣੀਆਂ ਦੀਆਂ ਪਾਈਪਾਂ ਦੇ ਰਿਸਾਵ ਤੇ ਪਾਣੀ ਦੀ ਚੋਰੀ ਕਾਰਣ ਖਪਤਕਾਰਾਂ ਤੱਕ ਪਹੁੰਚਣ ਤੋਂ ਪਹਿਲਾਂ ਹੀ ਗੁਆਚ ਜਾਂਦਾ ਹੈ।

ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਅੱਜ ਅਸੀਂ, ਸ਼ੁੱਧ ਪਾਣੀ ਦੀ ਉਪਲਬਧੀ ਮਾਤਰਾ ਨੂੰ ਅੱਖੋਂ ਪਰੋਖੇ ਕਰਦੇ ਹੋਏ, ਉਸਦੀ ਦੁਰਵਰਤੋਂ ਵਿਚ ਜੁਟੇ ਹੋਏ ਹਾਂ। ਸ਼ੁੱਧ ਪਾਣੀ ਨੂੰ ਪ੍ਰਾਪਤ ਕਰਨ ਤੇ ਗੰਦੇ ਪਾਣੀ ਨੂੰ ਉਚਿਤ ਪੱਧਰ ਤੱਕ ਸਾਫ ਕਰ ਸਕਣਾ ਬਹੁਤ ਹੀ ਲਾਗਤ ਵਾਲਾ ਕਾਰਜ ਹੈ। ਜੇ ਅਸੀਂ ਪਾਣੀ ਦੀ ਅਹਿਮੀਅਤ ਨੂੰ ਨਾ ਸਮਝਦੇ ਹੋਏ ਇਸ ਦੀ ਸਹੀ ਵਰਤੋਂ ਵੱਲ ਧਿਆਨ ਨਹੀਂ ਦਿੰਦੇ ਤਾਂ ਭਵਿੱਖ ਵਿਚ ਵਿਸ਼ਵ ਭਰ ਅੰਦਰ ਪਾਣੀ ਤੇ ਖਾਧ-ਪਦਾਰਥਾਂ ਦੋਹਾਂ ਦੀ ਹੀ ਵੱਡੀ ਘਾਟ ਪੈਦਾ-ਹੋਣ ਦਾ ਅੰਦਾਜ਼ਾ ਹੈ।

ਪਾਣੀ ਦੀ ਸੰਭਾਲ: ਪਾਣੀ ਦੀ ਕਾਰਜ-ਕੁਸ਼ਲ ਵਰਤੋਂ, ਜਲ-ਪ੍ਰਦੂਸ਼ਣ ਉੱਤੇ ਰੋਕ, ਪਾਣੀ ਸਪਲਾਈ ਵਿਵਸਥਾ ਵਿਚ ਉਚਿਤ ਸੁਧਾਰ ਅਤੇ ਜਨ-ਸੰਖਿਆ ਵਾਧੇ ਵਿਚ ਪਾਬੰਦੀ ਅਜਿਹੇ ਸੁਯੋਗ ਢੰਗ ਹਨ ਜਿਨ੍ਹਾਂ ਨਾਲ ਮਨੁੱਖੀ ਜੀਵਨ ਉੱਤੇ ਲਟਕ ਰਹੀ ਜਲ-ਸੰਕਟ ਦੀ ਤਲਵਾਰ ਨੂੰ ਹਟਾਇਆ ਜਾ ਸਕਦਾ ਹੈ।

ਸਿੰਜਾਈ ਕਾਰਜਾਂ ਵਿਚ ਘੱਟ ਲਾਗਤ ਵਾਲੀਆਂ ਵਧੇਰੇ ਕਾਰਜ-ਕੁਸ਼ਲ 'ਤੇ ਵੱਡੇ ਪੱਧਰ ਉੱਤੇ ਵਰਤੋਂ ਯੋਗ ਤਕਨੀਕਾਂ ਦੀ ਵਰਤੋਂ, ਗੰਦੇ/ਫਾਲਤੂ ਪਾਣੀਆਂ ਦੀ ਦੁਬਾਰਾ ਵਰਤੋਂ ਤੇ ਬਰਸਾਤ ਦੇ ਪਾਣੀਆਂ ਦੀ ਉਚਿਤ ਸੰਭਾਲ ਦੇ ਢੰਗਾਂ ਨੂੰ ਜੰਗੀ ਪੱਧਰ ਉੱਤੇ ਅਪਨਾਉਣ ਦੀ ਲੋੜ ਹੈ।

ਅੱਜ ਸਾਂਝੇ ਜਲ-ਸਰੋਤਾਂ ਵਾਲੇ ਦੇਸ਼ਾਂ ਤੇ ਰਾਜਾਂ ਵਿਖੇ ਪਾਣੀ ਦੇ ਸਰੋਤਾਂ ਦੇ ਵਿਕਾਸ ਤੇ ਵਿਉਂਤਬੰਦੀ ਲਈ ਖਪਤਕਾਰਾਂ, ਵਿਉਂਤਕਾਰਾਂ ਅਤੇ ਨੀਤੀਵਾਨਾਂ ਵਲੋਂ ਸਾਂਝੇ ਉੱਦਮ ਦੀ ਲੋੜ ਹੈ ਤਾਂ ਕਿ ਪਾਣੀ ਦੀ ਸਹੀ ਵਰਤੋਂ ਨਾਲ ਉਚਿਤ ਲਾਭ ਲਿਆ ਜਾ ਸਕੇ।

ਸਾਨੂੰ ਅੱਜ ਇਹ ਜਾਣ ਲੈਣਾ ਅਤਿ-ਜ਼ਰੂਰੀ ਹੈ ਕਿ ਪਾਣੀ ਦੀ ਮਿਕਦਾਰ ਸੀਮਤ ਹੈ। ਇਹ ਇਕ ਖਤਮ ਹੋ ਜਾਣ ਯੋਗ ਸਰੋਤ ਹੈ। ਸਾਨੂੰ ਇਸ ਦੀ ਅਹਿਮੀਅਤ ਨੂੰ ਸਮਝਦੇ ਹੋਏ ਕੁਦਰਤ ਦੀ ਜਲ-ਚੱਕਰ ਪ੍ਰਣਾਲੀ ਵਿਚ ਰੁਕਾਵਟ ਨਹੀਂ ਪੈਦਾ ਕਰਨੀ ਚਾਹੀਦੀ। ਸਗੋਂ ਪਾਣੀ ਦੇ ਕੁਦਰਤੀ ਸਰੂਪ ਤੇ ਕੁਦਰਤੀ ਸੰਤੁਲਨ ਨੂੰ ਬਣਾਈ ਰੱਖਣ ਵਿਚ ਸੁਯੋਗ ਰੋਲ ਅਦਾ ਕਰਨਾ ਚਾਹੀਦਾ ਹੈ। ਨਹੀਂ ਤਾਂ ਉਹ ਦਿਨ ਦੂਰ ਨਹੀਂ ਜਦੋਂ ਮਨੁੱਖ ਆਪਣੀਆਂ ਗਲਤੀਆਂ ਦੇ ਜਾਲ ਵਿਚ ਫਸ ਕੇ ਇਕ ਬੇਜਾਨ ਪਰਿੰਦਾ ਬਣ ਕੇ ਰਹਿ ਜਾਵੇਗਾ। ਅੱਜ ਵਕਤ ਹੈ ਸੰਭਲਣ ਦਾ ਤੇ ਸਹੀ ਕਦਮ ਉਠਾਉਣ ਦਾ ਤਾਂ ਜੋ ਜਲ-ਸੰਕਟ ਦੇ ਭੈੜੇ ਪ੍ਰਭਾਵਾਂ ਤੋਂ ਬਚਿਆ ਜਾ ਸਕੇ।

## ਅਮਰਨਾਥ ਛਲਾਵਾ

ਅਰੁਣ ਜੋਸ਼ੀ

ਮੰਦਰ ਦੇ ਪ੍ਰਬੰਧਕਾਂ ਨਾਲ ਅਮਰਨਾਥ ਦੇ ਨਕਲੀ ਸ਼ਿਵਲਿੰਗਮ ਸੰਬੰਧੀ ਝਗੜਾ ਭਖ ਰਿਹਾ ਹੈ, ਜਦੋਂ ਕਿ ਮਹੰਤ ਦੀਪਇੰਦਰ ਗਿਰੀ ਨੇ ਇਸ ਨੂੰ ਬੇਅਦਬੀ ਗਰਦਾਨਦਿਆਂ ਹੋਇਆਂ, ਸੁਪਰੀਮ ਕੋਰਟ ਦੇ ਜੱਜ ਤੋਂ ਇਸ ਮਸਲੇ ਦੀ ਨਿਆਂਇਕ ਜਾਂਚ ਦੀ ਮੰਗ ਕੀਤੀ ਹੈ।

ਨਕਲੀ ਲਿੰਗਮ ਇਸ ਕਰਕੇ ਸਥਾਪਿਤ ਕਰਨਾ ਪਿਆ, ਕਿਉਂਕਿ ਪਿਛਲੇ ਮਹੀਨੇ ਪਈ ਜ਼ਿਆਦਾ ਗਰਮੀ ਕਾਰਣ, ਇਹ ਕੁਦਰਤੀ ਤੌਰ ਤੇ ਹੋਂਦ ਵਿੱਚ ਆਉਣ ਤੋਂ ਰਹਿ ਗਿਆ। ਮਹੰਤ ਨੇ ਕਿਹਾ ਕਿ 'ਰਸਾਇਣਕ ਲਿੰਗਮ' ਨੇ ਸ਼ਰਧਾਲੂਆਂ ਦੀਆਂ ਭਾਵਨਾਵਾਂ ਨੂੰ ਚੋਟ ਪਹੁੰਚਾਈ ਹੈ ਅਤੇ ਉਸ ਨੇ ਦੋਸ਼ੀਆਂ ਨੂੰ ਸਜ਼ਾ ਦੇਣ ਦੀ ਮੰਗ ਕੀਤੀ ਹੈ, ਜਿਸ ਵਿੱਚ ਸ਼੍ਰੀ ਅਮਰਨਾਥ ਮੰਦਰ ਬੋਰਡ ਦੇ ਚੇਅਰਮੈਨ, ਜੰਮੂ ਕਸ਼ਮੀਰ ਦੇ ਗਵਰਨਰ ਲੈਫ. ਜਨਰਲ (ਰਿਟਾ.) ਐਸ ਕੇ. ਸਿਨਹਾ ਵੀ ਸ਼ਾਮਲ ਹਨ। ਗਵਰਨਰ ਇਸ ਕਰਕੇ ਕਸੂਤੇ ਫਸੇ ਹਨ, ਕਿਉਂਕਿ ਉਨ੍ਹਾਂ ਨੇ ਲਿੰਗਮ ਸਬੰਧੀ ਤੱਥਾਂ ਨੂੰ ਲੁਕੋ ਕੇ ਰੱਖਿਆ ਸੂਤਰਾਂ ਨੇ ਹਿੰਦੁਸਤਾਨ ਟਾਈਮਜ਼ ਨੂੰ ਕੇਂਦਰ ਗਵਰਨਰ ਦੁਆਰਾ ਨਿਭਾਏ ਰੋਲ ਨੂੰ ਵਧੀਆ ਨਹੀਂ ਸਮਝਿਆ ਹੈ। ਯੂਨੀਅਨ ਹੋਮ ਮਨਿਸਟਰੀ ਦੀ ਇੱਕ ਟੀਮ, ਇਸ ਮੁੱਦੇ ਦੀ ਪੜਤਾਲ ਕਰਨ, ਅਗਲੇ ਹਫਤੇ ਆਵੇਗੀ ਕਿ ਇਸ ਨੂੰ ਦਬਾਇਆ ਕਿਉਂ ਗਿਆ। ਉਨ੍ਹਾਂ ਦੱਸਿਆ ਕਿ ਜਨਰਲ ਸਿਨਹਾ, ਜੋ ਸਾਲਾਨਾ ਯਾਤਰਾ ਸਮੇਂ ਹਰ ਵਾਰ ਰਾਜ ਸਰਕਾਰ ਨਾਲ ਬਖੇੜਾ ਕਰੀ ਰੱਖਦਾ ਹੈ, ਨਕਲੀ ਲਿੰਗਮ ਬਾਰੇ ਜਾਣੂੰ ਸੀ। ਉਸਨੇ 16 ਮਈ ਅਤੇ 11 ਜੂਨ ਨੂੰ ਦੋ ਵਾਰ ਮੰਦਰ ਵਿੱਚ ਆ ਕੇ ਨਕਲ ਲਿੰਗਮ ਦੇਖਿਆ ਸੀ। ਪ੍ਰੰਤੂ ਇਸ ਦੇ ਬਾਵਜੂਦ ਲੋਕਾਂ ਨੂੰ ਇਸ ਬਾਰੇ ਨਹੀਂ ਦੱਸਿਆ ਸੀ। ਸੂਤਰਾਂ ਮੁਤਾਬਿਕ ਗਵਰਨਰ ਨੂੰ ਇਸ ਬਾਰੇ ਬਹੁਤ ਪਹਿਲਾਂ ਖੁਲਾਸਾ ਕਰਨਾ ਚਾਹੀਦਾ ਸੀ। ਅਪ੍ਰੈਲ ਦੇ ਮਹੀਨੇ, ਜਦੋਂ ਅਮਰਨਾਥ ਯਾਤਰਾ ਦਾ ਐਲਾਨ ਕੀਤਾ ਗਿਆ, ਉਸ ਵੇਲੇ, ਮੰਦਰ ਵਿੱਚ ਲਿੰਗਮ ਨਹੀਂ ਸੀ। ਬਾਅਦ ਵਿੱਚ 23 ਮਈ ਨੂੰ ਮੰਦਰ ਵਿੱਚ ਨਕਲੀ ਲਿੰਗਮ ਸਥਾਪਤ ਕਰ ਦਿੱਤਾ ਗਿਆ। ਗਿਆਰਾ ਜੂਨ ਦੀ ਪ੍ਰੈੱਸ ਕਾਨਫਰੰਸ ਨੂੰ ਸੰਬੋਧਨ ਕਰਨ ਤੋਂ ਪਹਿਲਾਂ ਜਨਰਲ ਸਿਨਹਾ ਨੇ ਮੰਦਰ ਵਿੱਚ 'ਪਲੇਠੀ ਪੂਜਾ' ਕੀਤੀ ਅਤੇ ਧਾਰਮਿਕ ਯਾਤਰਾ ਦੀਆਂ ਤਿਆਰੀਆਂ ਬਾਰੇ ਸਾਰਾ ਕੁਝ ਦੱਸਿਆ, ਪ੍ਰੰਤੂ ਇਹ ਗੱਲ ਲੁਕੋ ਲਈ ਕਿ ਮੰਦਰ ਵਿੱਚ ਕੁਦਰਤੀ ਲਿੰਗਮ ਦੀ ਥਾਂ, ਮਨੁੱਖ ਸਿਰਜਤ ਲਿੰਗਮ ਸਥਾਪਤ ਕੀਤਾ ਗਿਆ ਹੈ।

ਹਿੰਦੋਸਤਾਨ ਟਾਈਮਜ਼ ਵੱਲੋਂ ਗਵਰਨਰ ਨਾਲ, ਉਸ ਦਾ ਪੱਖ ਜਾਨਣ ਲਈ ਕੋਸ਼ਿਸ਼ ਕੀਤੀ ਗਈ, ਪਰ ਰਾਜ ਭਵਨ ਤੋਂ ਜੁਆਬ ਆਇਆ ਕਿ ਉਹ ਹੋਰ ਕੇਸਾਂ 'ਚ ਰੁੱਝੇ ਹੋਏ ਹਨ।

ਹਿੰਦੋਸਤਾਨ ਟਾਈਮਜ਼



# ਡਾਇਣ ਪ੍ਰਥਾ

ਜਗਦੀਸ਼ ਪੰਵਾਰ

ਡਾਇਣ (ਡੈਣ), ਚੁੜੇਲ ਵਰਗੀ ਪ੍ਰਥਾ ਨਾਲ ਸਿੱਝਣ ਦੇ ਲਈ ਕਾਨੂੰਨ ਨੂੰ ਹਥਿਆਰ ਬਣਾਉਣ ਦੀ ਸਲਾਹ ਦਿੱਤੀ ਜਾ ਰਹੀ ਹੈ।

ਰਾਜਸਥਾਨ ਮਹਿਲਾ ਕਮੇਟੀ ਨੇ ਡਾਇਣ ਦੇ ਨਾਂ ਉੱਤੇ ਇਸਤਰੀਆਂ ਉੱਤੇ ਜ਼ੁਲਮਾਂ ਦੀਆਂ ਵਧਦੀਆਂ ਵਾਰਦਾਤਾਂ ਨੂੰ ਦੇਖਦੇ ਹੋਏ ਰਾਜ ਸਰਕਾਰ ਨੂੰ ਡਾਇਣ ਪ੍ਰਥਾ ਨਿਵਾਰਣ ਬਿੱਲ ਦਾ ਖਰੜਾ ਭੇਜਿਆ ਹੈ। ਇਸ ਵਿੱਚ ਇਸ ਤਰ੍ਹਾਂ ਦੇ ਜੁਰਮ ਨੂੰ ਸਨਸਨੀਖੇਜ਼ ਅਤੇ ਗੈਰਜ਼ਮਾਨਤੀ ਦੀ ਕੈਟਾਗਰੀ ਵਿਚ ਲਿਆਉਣ ਦੀ ਸਿਫਾਰਸ਼ ਕੀਤੀ ਗਈ ਹੈ।

ਆਯੋਗ ਦੀ ਸਿਫਾਰਸ਼ ਦੇ ਅਨੁਸਾਰ, ਕਿਸੇ ਔਰਤ ਨੂੰ ਡਾਇਣ, ਚੁੜੇਲ, ਡਾਕਨ ਜਾਂ ਭੂਤਨੀ ਨਾਮ ਨਾਲ ਬਦਨਾਮ ਕਰਨ ਵਾਲੇ ਨੂੰ ਤਿੰਨ ਸਾਲ ਦੀ ਸਜ਼ਾ ਹੋਣੀ ਚਾਹੀਦੀ ਹੈ।

ਅਜਿਹੇ ਮਾਮਲੇ ਵਿਚ ਵਿਅਕਤੀ ਨੂੰ ਗੰਭੀਰ ਸਰੀਰਕ ਜਾਂ ਦੂਸਰੀ ਤਰ੍ਹਾਂ ਦੀ ਸੱਟ ਮਾਰਨ ਵਾਲੇ ਨੂੰ 10 ਸਾਲ ਤੋਂ ਲੈ ਕੇ ਉਮਰ ਭਰ ਤੱਕ ਦੀ ਸਜ਼ਾ ਜਾਂ ਜੁਰਮਾਨਾ ਹੋਵੇ।

ਪੁੱਛਿਆ ਦੇਣ ਵਾਲੇ, ਝਾੜਫੂਕ ਕਰਨ ਵਾਲੇ ਨੂੰ ਤਿੰਨ ਸਾਲ ਤੱਕ ਦੀ ਸਜ਼ਾ ਹੋਵੇ। ਪੁਲਿਸ ਨੂੰ ਪਰਚਾ ਦਰਜ ਕਰਕੇ ਅਪਰਾਧੀ ਨੂੰ ਗ੍ਰਿਫਤਾਰ ਕਰ ਕੇ ਕਾਰਵਾਈ ਕਰਨ ਦਾ ਅਧਿਕਾਰ ਹੋਵੇ।

ਆਯੋਗ ਦਾ ਕਹਿਣਾ ਹੈ ਕਿ ਕੇਂਦਰੀ ਜਾਂ ਰਾਜ ਦੇ ਕਾਨੂੰਨ ਵਿਚ ਅਜਿਹੀਆਂ ਵਾਰਦਾਤਾਂ ਨਾਲ ਨਿਬੜਣ ਲਈ ਅਸਰਦਾਰ ਕਾਨੂੰਨ ਦੀ ਘਾਟ ਕਰਕੇ ਮੁਜਰਮ ਨੂੰ ਸਜ਼ਾ ਨਹੀਂ ਮਿਲਦੀ।

ਸਰਕਾਰ ਜੇਕਰ ਇਹ ਸਿਫਾਰਸ਼ਾਂ ਮਨਜ਼ੂਰ ਕਰ ਲੈਂਦੀ ਹੈ ਅਤੇ ਇਸ ਨੂੰ ਕਾਨੂੰਨ ਦੀ ਸ਼ਕਲ ਦੇ ਦਿੰਦੀ ਹੈ, ਤਾਂ ਰਾਜਸਥਾਨ ਡਾਇਣ ਉੱਤੇ ਕਾਨੂੰਨ ਬਣਾਉਣ ਵਾਲਾ ਬਿਹਾਰ ਦੇ ਬਾਅਦ ਦੂਸਰਾ ਸੂਬਾ ਬਣ ਜਾਵੇਗਾ।

**ਡਾਇਣ ਦੇ ਨਾਮ ਉੱਤੇ ਅੰਧਵਿਸ਼ਵਾਸ ਦੇ ਕਿੱਸੇ:**

ਪਿਛਲੇ ਦਿਨਾਂ ਵਿਚ ਡੂੰਗਰਪੁਰ ਜ਼ਿਲੇ ਵਿਚ ਨੋਰਤੀ ਬਾਈ ਨਾਮ ਦੀ ਇਕ ਇਸਤਰੀ ਨੂੰ ਪਿੰਡ ਵਾਲਿਆਂ ਨੇ ਕੁੱਟ ਕੁੱਟ ਕੇ ਜਾਨ ਤੋਂ ਮਾਰ ਦਿੱਤਾ ਸੀ। ਇਹ ਇਸਤਰੀ ਵਿਧਵਾ ਸੀ। ਉਸਦੇ ਗਵਾਂਢ ਵਿਚ ਇਕ ਬੱਚੀ ਬਿਮਾਰ ਰਹਿੰਦੀ ਸੀ ਅਤੇ ਉਹ ਸੁੱਕ ਕੇ ਡੱਕਾ ਹੋ ਗਈ ਸੀ।

ਗਵਾਂਢੀਆਂ ਨੂੰ ਸ਼ੱਕ ਸੀ ਕਿ ਇਹ ਵਿਧਵਾ ਔਰਤ ਹੀ ਬੱਚੀ ਦੇ ਪਿੱਛੇ ਲੱਗੀ ਹੋਈ ਹੈ ਅਤੇ ਉਹ ਉਸਦਾ ਖੂਨ ਚੂਸ ਰਹੀ ਹੈ।

ਲੋਕਾਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ ਵਿਧਵਾ ਨੇ ਪਹਿਲਾਂ ਤਾਂ ਆਪਣਾ ਪਤੀ ਅਤੇ ਪਰਿਵਾਰ ਨੂੰ ਖਾ ਲਿਆ ਅਤੇ ਹੁਣ ਗਵਾਂਢ ਦਾ ਨੰਬਰ ਹੈ। ਇਸ ਦੇ ਬਾਅਦ ਤਾਂ ਬਾਕੀ ਪਿੰਡ ਦਾ ਨੰਬਰ ਵੀ ਆ ਸਕਦਾ ਹੈ। ਇਸ ਲਈ, ਇਕ ਦਿਨ ਲੋਕਾਂ ਨੇ ਇਕੱਠੇ ਹੋ ਕੇ ਡਾਂਗਾਂ ਅਤੇ ਪੱਥਰਾਂ ਨਾਲ ਮਾਰ ਮਾਰ ਕੇ ਉਸ ਵਿਧਵਾ ਨੂੰ ਮੌਤ ਦੇ ਘਾਟ ਉਤਾਰ ਦਿੱਤਾ।

ਸੂਬੇ ਵਿਚ ਪਿਛਲੇ ਦਿਨਾਂ ਵਿਚ ਇਕ ਤੋਂ ਬਾਦ ਇਕ ਕਈ ਮਾਮਲੇ ਸਾਹਮਣੇ ਆਏ। ਅਜਿਹੀਆਂ ਘਟਨਾਵਾਂ ਵਿਚ ਅੰਧਵਿਸ਼ਵਾਸ ਤਾਂ ਹੈ ਗਾਲ ਹੀ ਸੀ, ਜਾਇਦਾਦ ਨੂੰ ਕਬਜ਼ੇ ਵਿਚ ਕਰਨ ਵਰਗੇ ਉਦੇਸ਼ ਵੀ ਜ਼ਾਹਰ ਹੋਏ ਸਨ।

ਇਸ ਪ੍ਰਕਾਰ ਦੀਆਂ ਵਾਰਦਾਤਾਂ ਨਵੀਆਂ ਨਹੀਂ ਹਨ। ਅਸਿੱਖਿਆ, ਨਾਸਮਝੀ ਅਤੇ ਰੂੜ੍ਹੀਵਾਦੀ ਵਿਚਾਰਾਂ ਦੇ ਚੱਲਣ ਕਰਕੇ ਪਿੰਡਾਂ ਅਤੇ ਕਸਬਿਆਂ ਵਿੱਚ ਲੋਕ ਡਾਇਣ, ਚੁੜੇਲ ਜਾਂ ਭੂਤਨੀ ਵਰਗੇ ਅੰਧਵਿਸ਼ਵਾਸਾਂ ਦੇ ਸ਼ਿਕੰਜੇ ਵਿੱਚ ਜਕੜੇ ਹੋਏ ਹਨ।

ਕੁਝ ਮਤਲਬੀ (ਲਾਲਚੀ) ਲੋਕਾਂ ਨੇ ਜਨਤਾ ਦੇ ਮਨ ਵਿੱਚ ਇਸ ਤਰ੍ਹਾਂ ਦਾ ਅੰਧਵਿਸ਼ਵਾਸ ਭਰ ਦਿੱਤਾ ਕਿ ਕੋਈ ਪ੍ਰੇਸ਼ਾਨੀ ਆਉਣ ਨਾਲ ਲੋਕ ਉਨ੍ਹਾਂ ਕੋਲ ਜਾਣ ਅਤੇ ਉਹ ਉਨ੍ਹਾਂ ਦੇ ਕਿਸੀ ਵਿਰੋਧੀ ਨੂੰ ਕਸੂਰਵਾਰ ਦੱਸ ਕੇ, ਜਿਸ ਨੂੰ ਉਨ੍ਹਾਂ ਨੇ ਨੀਵਾਂ ਦਿਖਾਉਣਾ ਹੋਵੇ ਜਾਂ ਬਦਲਾ ਲੈਣਾ ਹੋਵੇ ਤਾਂ ਅਜਿਹਾ ਗਰਦਾਨ ਦਿੰਦੇ ਹਨ।

ਅਜਿਹੇ ਅੰਧਵਿਸ਼ਵਾਸਾਂ ਦਾ ਪ੍ਰਚਾਰ ਪੁਰਾਣੀਆਂ ਕਿਤਾਬਾਂ ਵਿਚ ਬਹੁਤ ਕੀਤਾ ਗਿਆ ਹੈ, ਤਾਂ ਜੋ ਲੋਕ ਉਨ੍ਹਾਂ ਉੱਤੇ ਯਕੀਨ ਕਰ ਸਕਣ। ਕਸਬਿਆਂ ਵਿਚ ਹੀ ਨਹੀਂ, ਵੱਡੇ ਸ਼ਹਿਰਾਂ ਵਿਚ ਵੀ ਭੂਤ-ਪ੍ਰੇਤ ਭਜਾਂਉਣ ਵਾਲਿਆਂ ਦੀਆਂ ਦੁਕਾਨਾਂ ਧੜੱਲੇ ਨਾਲ ਚੱਲ ਰਹੀਆਂ ਹਨ।

ਇਸ ਪ੍ਰਕਾਰ ਦੀਆਂ ਸਮੱਸਿਆਵਾਂ ਵਾਲੇ ਕਾਨੂੰਨ ਪਹਿਲਾਂ ਤੋਂ ਬਣੇ ਹੋਏ ਹਨ। ਕਹਿਣ ਦਾ ਮਤਲਬ ਹੈ ਜਿਵੇਂ ਛੂਆਛਾਤ ਮਿਟਾਉਣਾ, ਬਾਲ ਵਿਆਹ, ਮ੍ਰਿਤੂ-ਭੋਜ, ਦਹੇਜ ਵਗੈਰਾ। ਪਰ ਇਨ੍ਹਾਂ ਕਾਨੂੰਨਾਂ ਉੱਤੇ ਸਾਡੀ ਪੁਰਾਣੀ ਸੋਚ ਅੱਜ ਵੀ ਭਾਰੂ ਪੈ ਰਹੀ ਹੈ।

ਅਜਿਹੀਆਂ ਪੁਰਾਣੀਆਂ ਅਮਾਨਵੀ ਮਾਨਤਾਵਾਂ ਨੂੰ ਲਗਾਤਾਰ ਮਜ਼ਬੂਤ ਕਰਨ ਵਿਚ ਮਤਲਬੀ ਲੋਕ ਲੱਗੇ ਹੋਏ ਹਨ। ਇੱਥੋਂ ਤੱਕ ਕਿ ਇਨ੍ਹਾਂ ਮਾਨਤਾਵਾਂ ਨੂੰ ਪੜ੍ਹਾਈ ਵਿਚ ਵੀ ਸ਼ਾਮਲ ਕਰਵਾਉਣ ਵਿਚ ਕਾਮਯਾਬ ਹੋ ਗਏ ਹਨ।

ਇਹ ਲੋਕ ਚਾਹੁੰਦੇ ਹਨ ਕਿ ਲੋਕ ਆਪਣੀਆਂ ਸਮੱਸਿਆਵਾਂ ਨੂੰ ਲੈ ਕੇ ਪੰਡਿਤਾਂ, ਜੋਤਸ਼ੀਆਂ, ਓਝਿਆਂ ਅਤੇ ਤਾਂਤਰਿਕਾਂ ਦੇ ਪਾਸ ਜਾਣ, ਤਾਂ ਜੋ ਇਨ੍ਹਾਂ ਲੋਕਾਂ ਦਾ ਧੰਦਾ ਚਲਦਾ ਰਹੇ।

ਵਿਗਿਆਨ ਨੇ ਸਾਬਤ ਕਰ ਦਿੱਤਾ ਹੈ ਕਿ ਭੂਤ-ਪ੍ਰੇਤ, ਡਾਇਣ, ਚੁੜੇਲ ਦੀ ਕੋਈ ਹੋਂਦ ਨਹੀਂ ਹੁੰਦੀ। ਇਹ ਸਿਰਫ ਮਤਲਬੀ ਸ਼ੈਤਾਨ ਲੋਕਾਂ ਦੁਆਰਾਫੈਲਾਇਆ ਗਿਆ ਭਰਮਜਾਲ ਅਤੇ ਉਨ੍ਹਾਂ ਦੀ ਕਲਪਨਾ ਹੈ, ਜਿਸ ਦੇ ਸਹਾਰੇ ਉਨ੍ਹਾਂ ਲੋਕਾਂ ਦੀ ਰੋਜ਼ੀ ਰੋਟੀ ਚਲਦੀ ਰਹੇ।

ਅੰਧਵਿਸ਼ਵਾਸਾਂ ਤੋਂ ਬਚਾਉਣ ਦੇ ਲਈ ਲੋਕਾਂ ਨੂੰ ਸਿੱਖਿਅਤ ਅਤੇ ਜਾਗਰੂਕ ਕਰਨ ਦੀ ਜ਼ਰੂਰਤ ਹੈ। ਸਿਰਫ ਕਾਨੂੰਨ ਬਣਾ ਦੇਣ ਨਾਲ ਸਮੱਸਿਆ ਦਾ ਹੱਲ ਨਹੀਂ ਹੋਵੇਗਾ।

ਪੇਸ਼ਕਸ਼: ਪਵਨ ਰੱਤੋਂ

ਨੌਜਵਾਨ ਅਤੇ ਸੈਕਸ ਸਿੱਖਿਆ-4

# ਪੁਰਸ਼ਾ ਦੇ ਲਿੰਗਕ ਅੰਗ ਅਤੇ ਕਾਰਜ-ਪ੍ਰਣਾਲੀ

ਡਾ.ਸ਼ਿਆਮ ਸੁੰਦਰ ਦੀਪਤੀ

ਮਨੁੱਖੀ ਸਰੀਰ ਵਿੱਚ, ਔਰਤ-ਪੁਰਸ਼ ਦੇ ਪਹਿਲੂ ਤੋਂ ਜੋ ਵਖਰੇਵਾਂ ਹੈ, ਉਹ ਲਿੰਗਕ ਅੰਗਾਂ ਅਤੇ ਉਨ੍ਹਾਂ ਨਾਲ ਸਬੰਧਿਤ ਹਾਰਮੋਨਜ਼ ਦਾ ਹੈ। ਬਾਕੀ ਸਾਰੇ ਅੰਗਾਂ ਦੀ ਬਣਤਰ ਅਤੇ ਕਾਰਜ-ਪ੍ਰਣਾਲੀ ਇਕੋ ਜਿਹੀ ਹੀ ਹੈ। ਦਿਲ, ਦਿਮਾਗ, ਪੇਟ, ਗੁਰਦੇ, ਜਿਗਰ, ਸਭ ਕੁਝ ਇਕੋ ਜਿਹਾ ਹੈ। ਲਿੰਗਕ ਅੰਗਾਂ ਦਾ ਵਖਰੇਵਾਂ ਤੇ ਫਿਰ ਬੱਚਾ ਧਾਰਨ ਕਰਨਾ ਤੇ ਉਸਨੂੰ ਪੈਦਾ ਕਰਕੇ ਮਾਂ ਵਲੋਂ ਦੁੱਧ ਪਿਲਾਉਣਾ, ਇਕ ਵਿਕਾਸ ਲੜੀ ਹੈ, ਜਿਸ ਵਿਚ ਮਨੁੱਖ ਇਸ ਲੜੀ ਦੀ ਟੀਸੀ 'ਤੇ ਬੈਠਾ ਹੈ।

ਹੋਰ ਅਨੇਕਾਂ ਵਖਰੇਵਿਆਂ ਦੇ ਹੁੰਦੇ, ਮਨੁੱਖ ਦੀ ਸੈਕਸ ਜ਼ਿੰਦਗੀ ਸਾਰੇ ਜੀਵਾਂ ਤੋਂ ਵੱਖਰੀ ਹੈ। ਬਾਕੀ ਜੀਵਾਂ ਵਿਚ ਸੈਕਸ ਦਾ ਅਰਥ ਬੱਚੇ ਪੈਦਾ ਕਰਕੇ ਆਪਣੀ ਨਸਲ ਨੂੰ ਅੱਗੇ ਤੋਰਨਾ ਹੈ ਜਦੋਂ ਕਿ ਮਨੁੱਖਾਂ ਵਿਚ ਸੈਕਸ ਦੀ ਲੋੜ ਵੈਸੇ ਵੀ ਮਹਿਸੂਸ ਹੁੰਦੀ ਹੈ। ਹੋਰ ਜੀਵਾਂ ਵਿਚ ਸੈਕਸ ਲਈ ਇੱਕ ਵੱਖਰਾ ਸਮਾਂ ਹੁੰਦਾ ਹੈ ਜਦੋਂ ਉਨ੍ਹਾਂ ਦੇ ਸਰੀਰ ਵਿਚ ਸੈਕਸ ਹਾਰਮੋਨਜ਼ ਕੰਮ ਕਰਦੇ ਹਨ ਅਤੇ ਇਸ ਪ੍ਰਕ੍ਰਿਆ ਲਈ ਉਕਸਾਉਂਦੇ ਹਨ। ਇਸ ਨੂੰ ਜਾਨਵਰਾਂ ਵਿਚ 'ਇਸਟਰਸ ਪੀਰੀਅਡ' ਕਿਹਾ ਜਾਂਦਾ ਹੈ, ਜਦੋਂ ਕਿ ਇਸ ਦੇ ਉਲਟ ਮਨੁੱਖਾਂ ਵਿਚ ਸੈਕਸ ਲਈ ਕੋਈ ਵਿਸ਼ੇਸ਼ ਸਮਾਂ ਨਹੀਂ ਹੈ।

ਸੈਕਸ ਨਾਲ ਜੁੜੀਆਂ ਸਮੱਸਿਆਵਾਂ ਦੀ ਜਦੋਂ ਗੱਲ ਹੁੰਦੀ ਹੈ ਤਾਂ ਇਸ ਕਰਕੇ ਕਿ ਉਸ ਦਾ ਸਰੂਪ ਅਤੇ ਸੁਭਾਅ ਸਰੀਰਕ ਅਤੇ ਮਾਨਸਿਕ ਹੈ। ਇਹ ਇਕ ਵਿਸ਼ੇਸ਼ ਕਾਰਜ ਵਿਧੀ ਹੈ। ਇਸ ਨੂੰ ਸਮਝਣਾ ਇਸ ਲਈ ਲੋੜੀਂਦਾ ਹੈ ਕਿ ਸੈਕਸ ਅੰਗਾਂ ਰਾਹੀਂ ਇਹ ਵਿਧੀ ਨੇਪਰੇ ਚੜ੍ਹਦੀ ਹੈ। ਜਿਵੇਂ ਕੋਈ ਵਿਅਕਤੀ ਖੁਰਾਕ ਖਾਂਦਾ ਹੈ ਤਾਂ ਸਾਨੂੰ ਪਤਾ ਹੁੰਦਾ ਹੈ ਕਿ ਉਹ ਖੁਰਾਕ ਨਲੀ ਤੋਂ ਹੁੰਦੀ ਪੇਟ ਵਿਚ ਜਾਵੇਗੀ। ਪੇਟ ਵਿਚ ਉਸ ਨਾਲ ਕੀ ਕੀ ਵਾਪਰੇਗਾ, ਉਥੇ ਇਹ ਦੋ ਤੋਂ ਤਿੰਨ ਘੰਟੇ ਰਹੇਗੀ। ਕਿਹੜੇ ਕਿਹੜੇ ਰਸਾਇਣ ਉਸ ਵੇਲੇ ਖੁਰਾਕ ਉੱਪਰ ਕ੍ਰਿਆਸ਼ੀਲ ਹੋਣਗੇ ਤੇ ਫਿਰ ਇਹ ਛੋਟੀਆਂ ਅਤੇ ਵੱਡੀਆਂ ਆਂਤੜੀਆਂ ਤੋਂ ਹੁੰਦੀ ਬਾਹਰ ਜਾਵੇਗੀ। ਇਸ ਤੋਂ ਇਲਾਵਾ ਵੀ ਸਾਨੂੰ ਪਤਾ ਹੈ ਕਿ ਵੱਖ ਵੱਖ ਖੁਰਾਕ ਕਿਵੇਂ ਅਸਰ ਕਰਦੀ ਹੈ। ਮਾਸਾਹਾਰੀ ਅਤੇ ਸ਼ਾਕਾਹਾਰੀ ਖੁਰਾਕ ਦਾ ਕੀ ਅਸਰ ਹੈ, ਵਗੈਰਾ। ਇਸੇ ਤਰ੍ਹਾਂ ਸਾਨੂੰ, ਇਸ ਅਹਿਮ ਪ੍ਰਣਾਲੀ ਨਾਲ ਜੁੜੇ ਅੰਗਾਂ, ਉਨ੍ਹਾਂ ਦੀ ਬਣਤਰ, ਉਨ੍ਹਾਂ ਨੂੰ ਕਾਰਜਸ਼ੀਲ ਕਰਨ ਵਾਲੇ ਹਾਰਮੋਨਜ਼ ਬਾਰੇ ਪਤਾ ਹੋਣਾ ਚਾਹੀਦਾ ਹੈ, ਤਾਂ ਜੋ ਅਸੀਂ ਇਸ ਨਾਲ ਜੁੜੇ ਅਪਵਾਦਾਂ ਅਤੇ ਭਰਮ ਭੁਲੇਖਿਆਂ ਨੂੰ ਪੜਚੋਲਣ ਦੇ ਕਾਬਿਲ ਹੋਈਏ।

**ਪੁਰਸ਼ਾਂ ਦੇ ਲਿੰਗ ਅੰਗ:**

ਇਨ੍ਹਾਂ ਨੂੰ ਆਪਾਂ ਦੋ ਹਿੱਸਿਆਂ ਵਿਚ ਵੰਡ ਸਕਦੇ ਹਾਂ।

1. ਪ੍ਰਜਨਣ ਨਾਲ ਸਬੰਧਤ ਅੰਗ- ਮੁੱਖ ਅੰਗ
2. ਸਹਾਇਕ ਅੰਗ।

ਪ੍ਰਜਨਣ ਨਾਲ ਸਬੰਧਤ ਮੁੱਖ ਅੰਗਾਂ ਤੋਂ ਭਾਵ ਹੈ ਜੋ ਮਨੁੱਖੀ ਨਸਲ ਨੂੰ ਅੱਗੇ ਤੋਰਨ ਦਾ ਕਾਰਜ ਨਿਭਾਉਂਦੇ ਹਨ। ਬੱਚੇ ਪੈਦਾ ਹੋਣ ਦਾ ਮੁੱਖ ਆਧਾਰ ਪੁਰਸ਼ ਵੱਲੋਂ ਪੈਦਾ ਹੋਏ ਸ਼ੁਕਰਾਣੂ ਹਨ। ਪੁਰਸ਼ਾਂ ਵਿਚ ਸ਼ੁਕਰਾਣੂ ਪੈਦਾ ਕਰਨ ਵਾਲਾ ਅੰਗ- ਪਤਾਲੂ ਹੈ।

**ਪਤਾਲੂ:** ਹਰ ਪੁਰਸ਼ ਵਿਚ ਦੋ ਪਤਾਲੂ ਹੁੰਦੇ ਹਨ, ਜੋ ਕਿ ਜਨਮ ਵੇਲੇ ਹੀ ਮੌਜੂਦ ਹੁੰਦੇ ਹਨ। ਇਹ ਤਕਰੀਬਨ 25 ਗ੍ਰਾਮ ਦੇ ਹੁੰਦੇ ਹਨ ਅਤੇ ਸਰੀਰ ਤੋਂ ਬਾਹਰ ਹੁੰਦੇ ਹਨ। ਸਰੀਰ ਤੋਂ ਬਾਹਰ ਹੋਣ ਦਾ ਮੁੱਖ ਕਾਰਣ ਇਹ ਹੈ ਕਿ ਸ਼ੁਕਰਾਣੂਆਂ ਦੀ ਬਣਤਰ ਠੀਕ ਹੋਵੇ ਅਤੇ ਇਹ ਠੀਕ ਕਾਰਜ ਕਰ ਸਕਣ, ਇਸ ਲਈ 4-5 ਡਿਗਰੀ ਤਾਪਮਾਨ ਸਰੀਰ ਤੋਂ ਘੱਟ ਹੋਣਾ ਚਾਹੀਦਾ ਹੈ। ਸਰੀਰ ਦਾ ਵੈਸੇ ਤਾਪਮਾਨ $37^{\circ}$ ਹੁੰਦਾ ਹੈ ਅਤੇ ਸ਼ੁਕਰਾਣੂਆਂ ਨੂੰ ਵਿਕਸਿਤ ਹੋਣ ਲਈ $32^{\circ}$ ਦੀ ਲੋੜ ਹੁੰਦੀ ਹੈ। ਇਸ ਤਰ੍ਹਾਂ ਸਰੀਰ ਤੋਂ ਬਾਹਰ ਰਹਿ ਕੇ, ਹਵਾ ਦੀ ਜ਼ਿਆਦਾ ਮਾਤਰਾ ਵਿਚ ਰਹਿ ਕੇ, ਇਸ ਦਾ ਤਾਪਮਾਨ ਘੱਟ ਰਹਿੰਦਾ ਹੈ। ਦੂਸਰਾ, ਪਤਾਲੂਆਂ ਦੀ ਖੂਨ ਦੀ ਸਪਲਾਈ ਵੀ ਕੁਝ ਵਿਸ਼ੇਸ਼ ਕਿਸਮ ਦੀ ਹੁੰਦੀ ਹੈ, ਜਿਸ ਨਾਲ ਇਨ੍ਹਾਂ ਵਿਚੋਂ ਗਰਮੀ ਦਾ ਆਦਾਨ-ਪ੍ਰਦਾਨ ਅਸਾਨੀ ਨਾਲ ਹੁੰਦਾ ਰਹਿੰਦਾ ਹੈ।

ਪਤਾਲੂਆਂ ਦਾ ਮੁੱਖ ਕਾਰਜ ਸ਼ੁਕਰਾਣੂ ਬਣਾਉਣਾ ਹੈ ਜੋ ਕਿ ਪੁਰਸ਼ ਸਬੰਧੀ ਹਾਰਮੋਨ ਟੈਸਟੋਸਟੀਰੋਨ ਦੇ ਪ੍ਰਭਾਵ ਹੇਠ ਪੈਦਾ ਹੁੰਦੇ ਹਨ। ਪਤਾਲੂ ਭਾਵੇਂ ਬੱਚੇ ਦੇ ਜਨਮ ਵੇਲੇ ਹੀ ਮੌਜੂਦ ਹੁੰਦੇ ਹਨ, ਪਰ ਸੈਕਸ ਅੰਗਾਂ ਦੇ ਵਿਕਸਿਤ ਹੋਣ ਦਾ ਸਮਾਂ ਕਿਸ਼ੋਰ ਅਵਸਥਾ ਦਾ ਹੈ। ਇਹ ਸਮਾਂ ਮੁੰਡਿਆਂ ਵਿਚ ਤਕਰੀਬਨ 12 ਸਾਲ ਦੀ ਉਮਰ ਤੋਂ ਸ਼ੁਰੂ ਹੁੰਦਾ ਹੈ। ਜਦੋਂ ਬੱਚੇ ਦੇ ਸੈਕਸ ਅੰਗਾਂ ਦਾ ਵਿਕਾਸ ਸ਼ੁਰੂ ਹੁੰਦਾ ਹੈ ਤੇ ਇਸੇ ਲੜੀ ਵਿਚ ਸ਼ੁਕਰਾਣੂ ਤਕਰੀਬਨ 15-16 ਸਾਲ ਦੀ ਉਮਰ 'ਤੇ ਬਨਣ ਲਗਦੇ ਹਨ।

ਪਤਾਲੂ ਨਾਲ ਜੁੜੀ ਰਚਨਾ ਐਪੀਡਿਡਮਸ ਵਿਚ ਸ਼ੁਕਰਾਣੂ ਆ ਕੇ ਸਟੋਰ ਹੁੰਦੇ ਹਨ ਅਤੇ ਇਥੇ ਇਨ੍ਹਾਂ ਦੀ ਉਮਰ ਇਕ ਮਹੀਨੇ ਤਕ ਹੁੰਦੀ ਹੈ। ਇਹ ਰਚਨਾ ਸ਼ੁਕਰਾਣੂ ਨਾਲੀ ਨਾਲ ਜੁੜੀ ਹੁੰਦੀ ਹੈ ਜੋ ਕਿ ਸ਼ੁਕਰਾਣੂਆਂ ਦਾ ਆਰਜ਼ੀ ਸਟੋਰ ਹੁੰਦਾ ਹੈ, ਜਿਸ ਵਿਚੋਂ ਸ਼ੁਕਰਾਣੂ ਸੰਭੋਗ ਤੋਂ ਬਾਅਦ ਔਰਤ ਦੀ ਯੋਨੀ ਵਿਚ ਜਾਂਦੇ ਹਨ।

ਸ਼ੁਕਰਾਣੂਆਂ ਦੇ ਬਨਣ ਤੋਂ ਲੈ ਕੇ ਔਰਤ ਦੀ ਯੋਨੀ ਤਕ ਪਹੁੰਚਣ ਦੇ ਦੌਰਾਨ ਇਸ ਵਿਚ ਕੀ ਸਹਾਇਕ ਅੰਗਾਂ ਤੋਂ ਤਰਲ ਰਲਦੇ ਹਨ, ਜੋ ਕਿ ਉਸ ਦੀ ਦੌੜਣ ਦੀ ਸਮਰੱਥਾ ਅਤੇ ਖੁਰਾਕ ਦੇ ਸੋਮੇ ਹੁੰਦੇ ਹਨ। ਇਕ ਵਾਰੀ ਵੀਰਜ ਖਾਰਜ ਹੋਣ ਦੀ ਮਿਕਦਾਰ 2.5 ਤੋਂ 3.5 ਮਿਲੀ ਲੀਟਰ ਹੁੰਦੀ ਹੈ ਜਿਸ ਵਿਚ 60 ਫੀ ਸਦੀ ਸੈਮੀਨਲ ਤਰਲ ਅਤੇ 20 ਫੀ ਸਦੀ ਗਦੂਦਾਂ ਦਾ ਤਰਲ ਹੁੰਦਾ ਹੈ ਅਤੇ ਬਾਕੀ ਸ਼ੁਕਰਾਣੂ ਹੁੰਦੇ ਹਨ। ਇਕ ਵਾਰੀ ਵਿਚ ਤਕਰੀਬਨ 8 ਤੋਂ 12 ਕਰੋੜ ਸ਼ੁਕਰਾਣੂ ਯੋਨੀ ਵਿਚ ਪ੍ਰਵੇਸ਼ ਕਰਦੇ ਹਨ। ਜਿਸ ਵਿਚ 80 ਫੀ ਸਦੀ ਠੀਕ ਹੋਣੇ ਚਾਹੀਦੇ ਹਨ ਅਤੇ ਦੌੜਣ ਵਾਲੇ ਹੋਣੇ ਚਾਹੀਦੇ ਹਨ। ਜੇਕਰ ਇਨ੍ਹਾਂ ਦੀ ਗਿਣਤੀ 2 ਕਰੋੜ ਤੋਂ ਘੱਟ ਹੋਵੇ ਤਾਂ ਇਹ ਗਰਭ ਠਹਿਰਾਉਣ ਦੇ ਕਾਬਲ ਨਹੀਂ ਹੁੰਦੇ। ਇਸ ਪੁਰਸ਼ ਨੂੰ ਅਸੀਂ 'ਬਾਂਝ' ਕਹਿ ਸਕਦੇ ਹਾਂ।



'ਬਾਂਝ' ਸ਼ਬਦ ਸਾਡੇ ਸਭਿਆਚਾਰ ਵਿਚ ਸਿਰਫ ਔਰਤਾਂ ਵਾਸਤੇ ਵਰਤਿਆ ਜਾਂਦਾ ਹੈ। ਸਾਡੀ ਧਾਰਨਾ ਹੈ ਕਿ ਔਰਤ ਹੀ ਬੱਚਾ ਧਾਰਨ ਕਰਦੀ ਹੈ, ਜੇ ਉਹ ਨਹੀਂ ਕਰਦੀ, ਤਾਂ ਮਤਲਬ, ਉਹ ਮਾੜੀ ਹੈ ਤੇ ਬਾਂਝ ਹੈ। ਜਦੋਂ ਕਿ ਬੱਚਾ ਧਾਰਨ ਕਰਨ ਦੀ ਪ੍ਰਕਿਰਿਆ ਵਿਚ ਪੁਰਸ਼ ਵੀ ਇਕ ਬਰਾਬਰ ਦੀ ਧਿਰ ਹੈ। ਤੁਸੀਂ ਇਸ ਗੱਲ ਤੋਂ ਅੰਦਾਜ਼ਾ ਲਗਾਓ ਕਿ ਸਾਡੇ ਲੋਕਾਂ ਵਿਚ ਇਸ ਪ੍ਰਜਨਣ ਪ੍ਰਣਾਲੀ ਬਾਰੇ ਕਿੰਨੀ ਗਲਤ ਧਾਰਨਾ ਹੈ।

**ਪੁਰਸ਼ ਦੇ ਸੈਕਸ ਅੰਗਾਂ ਦਾ ਵਿਕਾਸ, ਕ੍ਰਮਵਾਰ ਇਸ ਤਰ੍ਹਾਂ ਹੈ:**

12 ਸਾਲ: * ਪਤਾਲੂਆਂ ਦੇ ਸਾਈਜ਼ ਵਿਚ ਵਾਧਾ।

14 ਸਾਲ: * ਕੱਛਾਂ ਅਤੇ ਸੈਕਸ ਅੰਗਾਂ ਦੁਆਲੇ ਵਾਲ।

* ਲਿੰਗ(ਇੰਦਰੀ) ਦੀ ਲੰਬਾਈ ਵਿਚ ਵਾਧਾ।

ਸਾਢੇ 15 ਸਾਲ: * ਪਤਾਲੂ ਅਤੇ ਲਿੰਗ, ਹੋਰ ਸਹਾਇਕ ਅੰਗ ਜਿਵੇਂ ਗਦੂਦ, ਸੈਮੀਨਲ ਵੈਸੀਕਲ, ਐਪੀਡਿਡਮਸ ਆਦਿ ਵਿਚ ਵਾਧਾ।

* ਕੱਦ ਵਿਚ ਵਾਧਾ।

**ਸਾਢੇ 16 ਸਾਲ: ਹੋਰ ਵਿਕਾਸ ਜਿਵੇਂ:**

* ਸਾਰੇ ਸਰੀਰ ਤੇ ਵਾਲ ਜਿਵੇਂ ਮੂੰਹ, ਛਾਤੀ ਆਦਿ
* ਆਵਾਜ਼ ਯੰਤਰ ਅਤੇ ਉਸ ਨਾਲ ਜੁੜੇ ਹੋਰ ਹਿੱਸਿਆਂ ਵਿਚ ਵਾਧੇ ਕਾਰਣ ਆਵਾਜ਼ ਦਾ ਭਾਰੀ ਅਤੇ ਖਰਵੀ ਹੋਣਾ।
* ਪਤਾਲੂਆਂ ਨੂੰ ਸਾਂਭਣ ਵਾਲੀ ਚਮੜੀ ਦਾ ਸਖਤ ਹੋਣਾ
* ਲਿੰਗ ਦੀ ਲੰਬਾਈ ਤੇ ਗੋਲਾਈ ਵਿਚ ਵਾਧਾ
* ਹੋਰ ਸਹਾਇਕ ਅੰਗਾਂ ਦਾ ਪ੍ਰੋੜ ਹੋਣਾ
* ਟੈਸਟੋਸਟੀਰੋਨ ਹਾਰਮੋਨ ਦੀ ਪੈਦਾਵਾਰ ਵਿਚ ਵਾਧਾ
* ਮੁਹਾਸੇ-ਕਿੱਲ ਨਿਕਲਣੇ
* ਦੂਸਰੇ ਸੈਕਸ (ਲੜਕੀਆਂ) ਪ੍ਰਤੀ ਖਿੱਚ।

**ਸ਼ੁਕਰਾਣੂ ਬਨਣੇ ਅਤੇ ਖਾਰਜ ਹੋਣੇ:**

ਸੈਕਸ ਅੰਗ ਪੂਰੀ ਤਰ੍ਹਾਂ ਵਿਕਸਿਤ ਹੋਣ ਤੋਂ ਬਾਅਦ ਆਪਣਾ ਕਾਰਜ ਆਰੰਭ ਦਿੰਦੇ ਹਨ। ਇਸ ਤਰ੍ਹਾਂ ਕਿ ਪਹਿਲਾਂ ਵੀ ਜ਼ਿਕਰ ਹੋਇਆ ਹੈ ਕਿ ਮਨੁੱਖਾਂ ਵਿਚ ਸੈਕਸ ਕ੍ਰਿਆ ਲਈ ਕੋਈ ਵਿਸ਼ੇਸ਼ ਸਮਾਂ ਜਾਂ ਰੁੱਤ ਨਹੀਂ ਹੈ। ਇਸ ਲਈ ਸ਼ੁਕਰਾਣੂ ਬਨਣ ਦੀ ਪ੍ਰਕਿਰਿਆ ਨੂੰ ਵਿਆਹ ਦੀ ਜਾਂ ਕਿਸੇ ਨਾਰੀ ਪਾਤਰ ਦੀ ਉਡੀਕ ਕਰਨ ਦੀ ਲੋੜ ਨਹੀਂ ਹੁੰਦੀ। ਵਿਆਹ ਦੀ ਉਮਰ ਭਾਵ ਸੈਕਸ ਪ੍ਰਕਿਰਿਆ ਨੂੰ ਸਮਾਜਿਕ ਰੂਪ ਵਿਚ ਪ੍ਰਵਾਨਗੀ ਦੇਣ ਦੀ ਰਸਮ, ਅਸੀਂ ਖੁਦ ਬਣਾਈ ਹੈ। ਆਪਾਂ ਇਹ ਵੀ ਜਾਣਦੇ ਹਾਂ ਕਿ ਨਾਰੀ ਪਾਤਰ ਦੀ ਨੇੜਤਾ ਬਿਨਾਂ ਵਿਆਹ ਦੀ ਰਸਮ ਤੋਂ ਵੀ ਹਾਸਲ ਕੀਤੀ ਜਾ ਸਕਦੀ ਹੈ। ਪਰ ਸ਼ੁਕਰਾਣੂ ਪੈਦਾ ਹੋਣ ਦਾ ਕਾਰਣ ਟੈਸਟੋਸਟੀਰੋਨ ਹਾਰਮੋਨ ਦੇ ਨਿਯੰਤਰਣ ਵਿਚ ਹੁੰਦਾ ਹੈ, ਜਿਸ ਕਾਰਨ 15-16 ਸਾਲ ਦੀ ਉਮਰ ਵਿਚ ਇਹ ਕਾਰਜ ਸ਼ੁਰੂ ਹੋ ਜਾਂਦਾ ਹੈ। ਪਤਾਲੂ ਵਿਚ ਮੌਜੂਦ ਪ੍ਰਜਨਣ ਕੋਸ਼ਿਕਾਵਾਂ ਤੋਂ ਇਹ ਬਣਦੇ ਹਨ ਅਤੇ ਇਨਾਂ ਨੂੰ ਬਨਣ ਵਿਚ, ਭਾਵ ਪ੍ਰੋੜ ਹੋਣ ਵਿਚ ਤਕਰੀਬਨ 74 ਦਿਨ ਲਗਦੇ ਹਨ। ਜਿਸ ਦੇ ਲਈ ਇਨ੍ਹਾਂ ਨੂੰ $32^{\circ}$ ਤਾਪਮਾਨ ਲੋੜੀਂਦਾ ਹੁੰਦਾ ਹੈ।

ਇਹ ਦੇਖਣ ਵਿਚ ਆਇਆ ਹੈ ਕਿ ਜੋ ਪੁਰਸ਼ ਤੰਗ ਕੱਪੜੇ ਪਾਉਂਦੇ ਹਨ ਭਾਵ ਏਨੇ ਕਸਵੇਂ ਕਿ ਪਤਾਲੂ ਪੇਟ ਨਾਲ ਲਗ ਜਾਂਦੇ ਹਨ, ਉਨਾਂ ਵਿਚ ਸ਼ੁਕਰਾਣੂ ਪੂਰੀ ਤਰ੍ਹਾਂ ਵਿਕਸਿਤ ਨਹੀਂ ਹੁੰਦੇ। ਇਸੇ ਤਰ੍ਹਾਂ ਜੋ ਭੱਠੀਆਂ ਲਾਗੇ ਕੰਮ ਕਰਦੇ ਹਨ ਜਾਂ ਇੰਜਣ ਡਰਾਈਵਰ ਹੁੰਦੇ ਹਨ, ਉਨ੍ਹਾਂ ਵਿਚ ਵੀ ਸ਼ੁਕਰਾਣੂਆਂ ਦੀ ਗਿਣਤੀ ਲੋੜੀਂਦੀ ਮਾਤਰਾ ਵਿਚ ਵਿਕਸਤ ਨਹੀਂ ਹੁੰਦੀ। ਇਥੋਂ ਤਕ ਕਿ ਜੋ ਲੋਕ ਗਰਮ ਪਾਣੀ ਨਾਲ ਜ਼ਿਆਦਾ ਦੇਰ ਨਹਾਉਂਦੇ ਹਨ ਉਨ੍ਹਾਂ ਨੂੰ ਵੀ ਇਹ ਨੁਕਸ ਪੈ ਜਾਂਦਾ ਹੈ। ਤੁਸੀਂ ਇਸ ਗੱਲ ਤੋਂ ਅੰਦਾਜ਼ਾ ਲਗਾਉ ਕਿ ਜੋ ਪੁਰਸ਼ ਸਿਰਫ ਅੱਧਾ ਘੰਟਾ ਹੀ 43-$45^{\circ}$ ਤਾਪਮਾਨ ਦਾ, ਆਪਣੇ ਪਤਾਲੂਆਂ ਉਪਰ ਸੇਕ ਪਵਾਉਂਦੇ ਹਨ, ਉਹ ਸ਼ੁਕਰਾਣੂਆਂ ਦੀ ਗਿਣਤੀ ਪੱਖੋਂ ਮਰੀਜ਼ ਹੁੰਦੇ ਹਨ।

ਸ਼ੁਕਰਾਣੂਆਂ ਦਾ ਸਟੋਰ ਐਪੀਡਿਡਮਸ ਹੈ, ਜਿਥੇ ਇਹ ਵੱਧ ਤੋਂ ਵੱਧ ਇਕ ਮਹੀਨੇ ਜੀਉਂਦੀ ਹਾਲਤ ਵਿਚ ਰਹਿ ਸਕਦੇ ਹਨ ਤੇ ਇਸਤੇਮਾਲ ਨਾ ਹੋਣ ਦੀ ਸੂਰਤ ਵਿਚ ਟੁੱਟ ਭੱਜ ਕੇ ਸਰੀਰ ਵਿਚੋਂ ਖਾਰਿਜ ਹੋ ਜਾਂਦੇ ਹਨ।

ਇਸ ਦੇ ਨਾਲ ਹੀ ਮਿਲਦੀ-ਜੁਲਦੀ ਪ੍ਰਕਿਰਿਆ ਹੈ, ਵੀਰਜ ਦਾ ਸਰੀਰ ਤੋਂ ਬਾਹਰ ਖਾਰਜ ਹੋਣਾ। ਇਹ ਵੀਰਜ ਸਟੋਰ ਵਿਚੋਂ ਹੁੰਦਾ ਹੋਇਆ ਸ਼ੁਕਰਾਣੂ ਜਾਂ ਵੀਰਜ ਨਾਲੀ ਵਿਚੋਂ ਪੇਸ਼ਾਬ ਨਲੀ ਦੇ ਰਸਤੇ ਬਾਹਰ ਆ ਜਾਂਦਾ ਹੈ। ਜਿਸ ਤਰ੍ਹਾਂ ਕਿ ਆਪਾਂ ਇਹ ਜਾਣਿਆ ਹੈ ਕਿ ਵੀਰਜ ਬਨਣ ਦੀ ਪ੍ਰਕਿਰਿਆ ਉਮਰ ਦੀ ਪ੍ਰੋੜਤਾ ਅਤੇ ਟੈਸਟੋਸਟੀਰੋਨ ਦੇ ਪ੍ਰਭਾਵ ਨਾਲ ਚਲਦੀ ਹੈ। ਟੈਸਟੋਸਟੀਰੋਨ ਸਿਰਫ ਸ਼ੁਕਰਾਣੂ ਹੀ ਪੈਦਾ ਨਹੀਂ ਕਰਦਾ, ਇਹ ਸੈਕਸ ਨਾਲ ਸਬੰਧਿਤ ਹੋਰ ਕਾਰਜਾਂ ਨੂੰ ਵੀ ਨਿਭਾਉਂਦਾ ਹੈ। ਆਖਰ ਸ਼ੁਕਰਾਣੂਆਂ ਦੇ ਪੈਦਾ ਹੋਣ ਦਾ ਮਕਸਦ ਤਾਂ ਅੰਡੇ ਨਾਲ ਮਿਲਦਾ ਹੈ। ਅੰਡਾ ਔਰਤ ਦੀ ਅੰਡਗ੍ਰੰਥੀ ਵਿਚ ਹੈ। ਕਹਿਣ ਦਾ ਮਤਲਬ ਪੁਰਸ਼ ਨੇ ਸ਼ੁਕਰਾਣੂਆਂ ਨੂੰ ਅੰਡੇ ਤੱਕ ਪਹੁੰਚਾਉਣਾ ਹੈ। ਇਸ ਕਾਰਜ ਲਈ ਉਨ੍ਹਾਂ ਨੂੰ ਲਿੰਗ (ਇੰਦਰੀ) ਦੀ ਸਹਾਇਤਾ ਲੈਣੀ ਪੈਂਦੀ ਹੈ। ਲਿੰਗ-ਇਸ ਕਾਰਜ ਵਿਚ ਸਹਾਇਕ ਅੰਗ ਹੈ। ਲਿੰਗ ਨੂੰ ਇਸ ਪ੍ਰਕਿਰਿਆ ਵਿਚ ਆਉਣ ਲਈ ਅਕੜਾਅ/ਤਣਾਅ ਵਿਚ ਆਉਣਾ ਪੈਂਦਾ ਹੈ ਤੇ ਨਾਲ ਹੀ ਮਨ ਅਤੇ ਸਰੀਰ ਵਿਚ ਕਈ ਤਬਦੀਲੀਆਂ ਹੁੰਦੀਆਂ ਹਨ। ਇਹ ਸਭ ਕੁਝ ਟੈਸਟੋਸਟੀਰੋਨ ਕਰਕੇ ਹੀ ਹੁੰਦਾ ਹੈ। ਕਈ ਵਾਰ ਇਹ ਅਵਸਥਾ ਰਾਤ ਸੁੱਤੇ ਹੋਏ, ਅਚੇਤ ਹੀ ਵਾਪਰ ਜਾਂਦੀ ਹੈ ਤੇ ਇਸ ਪ੍ਰਕਿਰਿਆ ਦੌਰਾਨ ਅੰਤ ਵਿਚ ਵੀਰਜ ਬਾਹਰ ਆ ਜਾਂਦਾ ਹੈ। ਜਿਸ ਨੂੰ ਆਮ ਭਾਸ਼ਾ ਵਿਚ, ਲੋਕਾਂ ਦੀ ਪ੍ਰਚੱਲਿਤ ਸ਼ਬਦਾਵਲੀ ਵਿਚ 'ਸੁਪਨ ਦੋਸ਼' ਕਿਹਾ ਜਾਂਦਾ ਹੈ। ਭਾਵ- ਸੁਪਨੇ ਵਿਚ ਕੋਈ 'ਦੋਸ਼' ਵਾਪਰ ਗਿਆ। ਇਸ ਤਰ੍ਹਾਂ ਉਹ ਲੜਕਾ ਇਸ ਨੂੰ ਦੋਸ਼ ਸਮਝ ਕੇ 'ਕੁੜਦਾ' ਰਹਿੰਦਾ ਹੈ ਤੇ ਹੀਣ ਭਾਵਨਾ ਦਾ ਸ਼ਿਕਾਰ ਹੋ ਜਾਂਦਾ ਹੈ।

ਪਰ ਆਪਾਂ ਅੰਗਾਂ ਦੀ ਬਣਤਰ ਅਤੇ ਕਾਰਜਪ੍ਰਣਾਲੀ ਤੋਂ ਇਹ ਜਾਣਿਆ ਹੈ ਕਿ ਇਹ ਕਾਰਜ ਨਿਰੰਤਰ ਚਲ ਰਿਹਾ ਹੈ ਜੋ ਰੋਜ਼ ਸਰੀਰ ਦੇ ਅੰਦਰ ਵਾਪਰ ਰਿਹਾ ਹੈ। ਜੇਕਰ ਸਮਾਜਿਕ ਬੰਧਨ ਨਾ ਹੋਣ ਜਾਂ ਵੱਖੋ ਵੱਖਰੀਆਂ ਥਾਵਾਂ ਤੇ ਵੱਖਰੇ ਹਨ। ਕਿਤੇ ਵਿਆਹ ਛੇਤੀ ਹੋ ਜਾਂਦਾ ਹੈ, ਕਿਤੇ ਮਜਬੂਰੀ ਨਾਲ ਦੇਰ ਨਾਲ ਕਰਵਾਉਣਾ ਪੈਂਦਾ ਹੈ, ਪਰ ਇਹ ਪ੍ਰਕਿਰਿਆ ਤਾਂ ਆਪਣਾ ਕੰਮ ਚਲਾ ਰਹੀ ਹੁੰਦੀ ਹੈ। ਫਿਰ

ਚਾਹੇ ਵੀਰਜ ਕੁਦਰਤੀ ਸੰਭੋਗ ਰਾਹੀਂ ਖਾਰਜ ਹੋਵੇ, ਚਾਹੇ ਇਸਤੇਮਾਲ ਨਾ ਹੋਣ ਦੀ ਸੂਰਤ ਵਿਚ ਸਰੀਰ ਦੇ ਅੰਦਰ ਖਾਰਜ ਹੋਵੇ ਤੇ ਚਾਹੇ ਕਿਸੇ ਵੇਲੇ ਟੈਸਟੋਸਟੀਰੋਨ ਦੇ ਦਬਾਅ ਹੇਠ ਸੁਪਨ-ਦੋਸ਼ ਜਾਂ ਹੋਰ ਕਿਸੇ ਢੰਗ ਨਾਲ ਬਾਹਰ ਖਾਰਿਜ ਹੋਵੇ, ਇਹ ਸੁਭਾਵਿਕ ਹੈ।

ਵੀਰਜ ਦਾ ਯੋਨੀ ਤਕ ਪਹੁੰਚਣਾ ਅਤੇ ਉਸ ਵਿਚ ਮੌਜੂਦ ਸ਼ੁਕਰਾਣੂਆਂ ਦਾ ਅੰਡੇ ਨਾਲ ਮਿਲਣਾ, ਪ੍ਰਜਨਣ ਕ੍ਰਿਆ ਦੇ ਮੁੱਖ ਹਿੱਸੇ ਹਨ। ਪਰ ਵੀਰਜ ਖਾਰਜ ਹੋਣ ਦੀ ਸਹਾਇਕ ਪ੍ਰਕਿਰਿਆ ਵੀ ਮਨੁੱਖੀ ਸੈਕਸ ਸੁਭਾਅ ਨਾਲ ਜੁੜੀ ਹੈ। ਵੀਰਜ ਦਾ ਛੇਤੀ ਖਾਰਜ ਹੋਣਾ, ਸੰਭੋਗ ਕ੍ਰਿਆ ਦਾ ਨਿਯਮਿਤ ਸਮਾਂ ਜਾਂ ਔਰਤ-ਪੁਰਸ਼ ਵਿਚ ਸੁਮੇਲ ਨਾ ਹੋਣਾ, ਕਈ ਸਮੱਸਿਆਵਾਂ ਸਾਹਮਣੇ ਆਉਂਦੀਆਂ ਹਨ ਅਤੇ ਅਹਿਮ ਵੀ ਹਨ। ਇਸ ਦੇ ਦੌਰਾਨ ਵੀ ਸੰਤਾਨ ਪ੍ਰਾਪਤੀ ਹੋ ਜਾਂਦੀ ਹੈ ਪਰ ਸਹਾਇਕ ਕਾਰਜ ਸਮੱਸਿਆ ਬਣ ਜਾਂਦੇ ਹਨ, ਜੋ ਕਿ ਵਿਸ਼ੇਸ਼ ਜ਼ਿਕਰ ਦੀ ਮੰਗ ਕਰਦੇ ਹਨ। ਇਸੇ ਤਰ੍ਹਾਂ ਸੈਕਸ ਦਾ ਸਹਾਇਕ ਕਾਰਜ ਸਫਲਤਾਪੂਰਵਕ ਨੇਪਰੇ ਚੜ੍ਹਦਾ ਹੈ ਅਤੇ ਮੁੱਖ ਕਾਰਜ ਪ੍ਰਜਨਣ (ਸੰਤਾਨ ਪ੍ਰਾਪਤੀ) ਨਹੀਂ ਹੁੰਦਾ, ਤਾਂ ਵੀ ਸਮੱਸਿਆ ਹੁੰਦੀ ਹੈ। ਇਨ੍ਹਾਂ ਦੇ ਕੀ ਕਾਰਨ ਹਨ, ਅਗਲੇ ਅੰਕਾਂ ਵਿਚ ਜਾਣਾਂਗੇ। ✡

## ਤਰਕਸ਼ੀਲ ਟੀ.ਵੀ. ਸੀਰੀਅਲ ਸਬੰਧੀ ਅਪੀਲ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ, ਇਲੈਕਟ੍ਰਾਨਿਕ ਮੀਡੀਏ ਰਾਹੀਂ ਫੈਲਾਏ ਜਾ ਰਹੇ ਵਹਿਮ-ਭਰਮ ਅਤੇ ਅੰਧਵਿਸ਼ਵਾਸ ਨੂੰ ਠੱਲ੍ਹ ਪਾਉਣ ਲਈ, ਇੱਕ ਤਰਕਸ਼ੀਲ ਟੀ.ਵੀ.ਸੀਰੀਅਲ ਬਣਾਉਣ ਦਾ ਪ੍ਰੋਜੈਕਟ ਤੈਅ ਕੀਤਾ ਗਿਆ ਹੈ। ਪਰ ਇਸ ਵੱਡ-ਅਕਾਰੀ ਪ੍ਰੋਜੈਕਟ ਨੂੰ ਨੇਪਰੇ ਚਾੜ੍ਹਨ ਲਈ ਸੁਸਾਇਟੀ ਨੂੰ ਸਾਰੇ ਹਮਦਰਦਾਂ ਦੇ ਸਹਿਯੋਗ ਦੀ ਅਤਿਅੰਤ ਲੋੜ ਹੈ। ਪਿਛਲੇ ਵੀਹ ਸਾਲਾਂ ਤੋਂ ਤਰਕਸ਼ੀਲ ਲਹਿਰ ਦੇ ਹਮਦਰਦਾਂ ਦੇ ਸਹਿਯੋਗ ਦਾ ਹੀ ਸਿੱਟਾ ਹੈ ਕਿ ਆਪਣੀ ਸੰਸਥਾ ਦਾ ਘੇਰਾ ਵਿਸ਼ਾਲ ਹੋਇਆ ਹੈ। ਸੋ ਸੁਸਾਇਟੀ ਦੇ ਇਸ ਪ੍ਰੋਜੈਕਟ ਨੂੰ ਅਮਲੀ ਜਾਮਾ ਪਹਿਨਾਉਣ ਲਈ ਦੇਸ਼-ਵਿਦੇਸ਼ ਵਿਚ ਰਹਿ ਰਹੇ ਸਾਰੇ ਹਮਦਰਦਾਂ ਅਤੇ ਸਮਾਜਿਕ ਤਬਦੀਲੀ ਦੇ ਚਾਹਵਾਨ ਲੇਖਕਾਂ, ਡਾਇਰੈਕਟਰਾਂ, ਨਾਟਕ-ਕਾਰਾਂ, ਬੁੱਧੀਜੀਵੀਆਂ ਪਾਸੋਂ ਉਸਾਰੂ ਸੁਝਾਵਾਂ, ਆਰਥਿਕ ਸਹਾਇਤਾ ਅਤੇ ਇਸ ਸੀਰੀਅਲ ਲਈ ਸੇਵਾਵਾਂ ਦੇਣ ਵਾਲੇ ਕਲਾਕਾਰਾਂ ਨੂੰ ਅਪੀਲ ਹੈ ਕਿ ਉਹ ਆਪਣੇ ਵੱਲੋਂ ਭੇਜੀ ਜਾਣ ਵਾਲੀ ਸਹਾਇਤਾ ਅਤੇ ਵਿਚਾਰ ਸੁਸਾਇਟੀ ਦੇ ਮੁੱਖ ਦਫਤਰ ਨੂੰ ਭੇਜਣ।

ਮੁੱਖ ਦਫਤਰ,
ਤਰਕਸ਼ੀਲ ਭਵਨ, ਬਰਨਾਲਾ ਫੋਨ ਨੰ:01679-241466

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਕਵਿਤਾ

ਬਲਵੀਰ ਸਿੰਘ ਮਨਿਆਣਾ

-ਮੰਦਰ ਡੇਰਾ ਬਣੂ ਲਾਜ਼ਮੀ
ਸਿਰ ਤੇ ਛੱਤ ਭਾਵੇਂ ਨਾ ਜੁੜੇ,
ਜਿਹੜੇ ਪਾਸੇ ਨਿਗ੍ਹਾ ਮਾਰੀਏ,
ਬਾਬੇ ਹੀ ਬਾਬੇ ਫਿਰਨ ਉੜੇ।
ਸਿਰ ਤੇ ਟੰਗਿਆ ਖੰਭ ਮੋਰ ਦਾ
ਹੱਥ ਫੜੀ ਇਕ ਖੂੰਡੀ ਏ।
ਵਧੀ ਜਾਂਦਾ ਇਹ ਰੋਗ ਦਿਨੋ ਦਿਨ
ਜਿਉਂ ਨਰਮੇ ਦੀ ਸੁੰਡੀ ਏ।
-ਸੱਤਰ ਐਬ ਇਨ੍ਹਾਂ ਦੇ ਪੱਲੇ
ਨਸ਼ੇ ਆਸਰੇ ਜਿਉਂਦੇ ਨੇ
ਛਕਣ ਗੋਲੀ ਫੀਮ ਤੇ ਭੁੱਕੀ,
ਭੰਗ ਰਗੜ ਕੇ ਪੀਂਦੇ ਨੇ।
ਆਥਣ ਵੇਲੇ ਲਾ ਕੇ ਅਧੀਆ
ਡੂੰਨੇ ਉਡਾਉਂਦੇ ਬੂੰਦੀ ਦੇ।
-ਪਿਛਲੇ ਜਨਮ ਦਾ ਚੱਕਰ ਦੱਸਣ,
ਹੱਥ ਅੰਨੇ ਦਾ ਫੜ ਕੇ ਬਈ
ਆਪ ਅੰਨ੍ਹੇ ਬਣ ਮੰਗਣ ਪੈਸੇ
ਬੱਸਾਂ ਦੇ ਵਿਚ ਚੜ੍ਹਕੇ ਬਈ।
ਰੱਖਣ ਨਾਲ ਜੁਆਕ ਨਿੱਕਾ ਜਿਹਾ
ਫੜੀ ਉਂਗਲੀ ਟੁੰਡੀ ਏ।
-ਅੰਧ ਵਿਸ਼ਵਾਸ ਦੇ ਵਿਚੋਂ ਨਿਕਲੋ
ਤਰਕ ਵੰਨੀ ਮਨ ਤੁਰਤ ਕਰੋ
ਚੰਦ ਪਾਰ ਕਰ ਚੁੱਕੀ ਦੁਨੀਆਂ
ਭੋਲਿਓ ਲੋਕੋ ਸੁਰਤ ਕਰੋ।

ਮਿੰਨੀ ਕਹਾਣੀ

## ਦਾਨੀ

ਨਵਦੀਪ ਲੰਡੇ

ਨੌਕਰੀ ਦੀ ਲੰਬੀ ਉਡੀਕ ਤੋਂ ਬਾਅਦ ਪ੍ਰਤੀਕ ਨੇ ਮੁਰਗੀਖਾਨਾ ਖੋਲ੍ਹ ਲਿਆ। ਦੋ ਲੱਖ ਰੁਪਏ ਦਾ ਬੀਮਾ ਵੀ ਕਰਵਾ ਦਿੱਤਾ।

ਉਹਨੂੰ ਇਕ ਸਕੀਮ ਸੁੱਝੀ। ਉਹਨੇ ਮੁਰਗੀਖਾਨੇ ਨੂੰ ਤੇਲ ਤੇ ਪਰਾਲੀ ਦੀ ਸਹਇਤਾ ਨਾਲ ਅੱਗ ਲਾ ਦਿੱਤੀ ਤੇ ਸਾਰੀਆਂ ਮੁਰਗੀਆਂ ਵਿੱਚੇ ਸਾੜ ਦਿੱਤੀਆਂ। ਕਲੇਮ ਕਰਨ 'ਤੇ ਉਸਨੂੰ ਬੀਮੇ ਦੀ ਰਕਮ ਮਿਲ ਗਈ। ਜੀਵ ਸਾੜਨ ਦੇ ਜੁਰਮ ਵਿਚ ਉਹ ਲੋਕਾਂ ਦੀਆਂ ਨਜ਼ਰਾਂ ਵਿਚ ਅਧਾਰਮਿਕ ਤੇ ਹਤਿਆਰਾ ਬਣ ਗਿਆ।

ਫੇਰ ਉਸਨੇ ਇੱਕ ਹੋਰ ਸਕੀਮ ਲੜਾਈ। ਉਹਨੇ ਦਸ ਹਜ਼ਾਰ ਰੁਪਇਆ ਖਰਚ ਕੇ ਧਾਰਮਿਕ ਸਮਾਗਮ ਕਰਵਾ ਦਿੱਤਾ।

ਹੁਣ ਲੋਕਾਂ 'ਚ ਉਸਦਾ ਅਕਸ ਧਾਰਮਿਕ ਬਿਰਤੀ ਵਾਲੇ ਦਾਨੀ ਬੰਦੇ ਦਾ ਸੀ।





# ਸਖਸ਼ੀਅਤ

ਜਸ ਮੰਡ

ਤੁਸੀਂ ਗੁੱਸੇਖੋਰ ਹੋ ਕਿ ਸ਼ਾਂਤ ਸੁਭਾਅ ਦੇ, ਭਲੇਮਾਣਸ ਹੋ ਕਿ ਲੜਾਕੇ, ਸੰਗਾਊ ਸੁਭਾਅ ਦੇ ਕਿ ਖੁੱਲ੍ਹੇ-ਡੁੱਲ੍ਹੇ ਸੁਭਾਅ ਦੇ, ਦੂਜਿਆਂ ਦੇ ਕੰਮ ਆਉਣ ਵਾਲੇ ਕਿ ਸੁਆਰਥੀ, ਲੋਭੀ, ਹੰਕਾਰੀ ਹੋ ਜਾਂ ਨਹੀਂ, ਚਿੰਤਾ 'ਚ ਡੁੱਬੇ ਰਹਿਣ ਵਾਲੇ ਕਿ ਬੇਪਰਵਾਹ, ਨਾਂਹ-ਪੱਖੀ ਵਤੀਰੇ ਵਾਲੇ ਕਿ ਹਾਂ-ਪੱਖੀ? ਇਨ੍ਹਾਂ ਅਤੇ ਅਜਿਹੇ ਹੋਰ ਪਹਿਲੂਆਂ ਦੇ ਸਮੁੱਚ ਤੋਂ ਬਣਦੀ ਹੈ ਤੁਹਾਡੀ ਸ਼ਖਸੀਅਤ। ਤੁਹਾਡੀ ਸ਼ਖਸੀਅਤ ਦੇ ਪਹਿਲੂ ਹੌਲੀ-ਹੌਲੀ ਪੱਕਦੇ ਜਾਂਦੇ ਹਨ ਅਤੇ ਇਹ ਵਿਸ਼ੇਸ਼ ਲੱਛਣ ਹੀ ਤੁਹਾਡੀ ਵਿਸ਼ੇਸ਼ ਪਹਿਚਾਣ ਬਣ ਜਾਂਦੇ ਹਨ। ਇਹੀ ਤੁਹਾਡੇ ਵਿਵਹਾਰ-ਵਤੀਰੇ ਰਾਹੀਂ ਜ਼ਾਹਰ ਹੋ ਕੇ ਤੁਹਾਡੇ ਗੁਣਾਂ-ਔਗੁਣਾਂ ਦੀ ਪਛਾਣ ਕਰਵਾਉਂਦੇ ਹਨ।

ਆਦਮੀ ਸਮਾਜਕ ਪ੍ਰਾਣੀ ਹੈ। ਉਸਦੀ ਸ਼ਖਸੀਅਤ ਜੰਮਦੀ ਨਹੀਂ, ਸਮਾਜਕ ਸਰਗਰਮੀ ਰਾਹੀਂ ਬਣਦੀ ਹੈ। ਸ਼ਖਸੀਅਤ ਮਨੁੱਖੀ ਮਸ਼ੀਨ ਦਾ ਨਾਂਅ ਨਹੀਂ, ਉਸ ਦੇ ਸਮਾਜਿਕ ਵਤੀਰੇ ਦਾ ਨਾਂਅ ਹੈ। ਜਿਹੜਾ ਸਮਾਜ ਵਿੱਚ ਰਹਿੰਦਿਆਂ ਹੋਇਆਂ ਦੂਰੇ ਮਨੁੱਖਾਂ ਨਾਲ ਵਰਤਾਓ ਵਿਚੋਂ ਬਣਦਾ ਹੈ।

ਜੀਨ-ਵਿਗਿਆਨ ਦੇ ਖੇਤਰ ਵਿਚ ਹੋਈ ਖੋਜ ਅਤੇ ਜਾਨਵਰਾਂ ਦੇ ਵਿਵਹਾਰ ਉੱਤੇ ਕੀਤੇ ਤਜਰਬਿਆਂ ਦਾ ਹਵਾਲਾ ਦੇ ਕੇ ਕਈ ਵਿਗਿਆਨੀ ਇਹ ਦਾਅਵਾ ਕਰਦੇ ਹਨ ਕਿ ਬੰਦੇ ਦੀ ਸ਼ਖਸੀਅਤ ਵੀ ਬਹੁਤੀ ਹੱਦ ਤੱਕ ਜਨਮ ਤੋਂ ਹੀ ਨਿਰਧਾਰਤ ਹੁੰਦੀ ਹੈ। ਪਰ ਫੇਰ ਇਹ ਵਿਗਿਆਨੀ ਪ੍ਰਤੀਸ਼ਤਾਂ ਦੇ ਹਿਸਾਬ ਵਿੱਚ ਗੁਆਚ ਜਾਂਦੇ ਹਨ ਕਿ ਕਿੰਨੇ ਫੀ ਸਦੀ ਸ਼ਖਸੀਅਤ ਜ਼ੀਨਾਂ 'ਤੇ ਨਿਰਭਰ ਕਰਦੀ ਹੋਈ ਵਿਰਸੇ 'ਚੋਂ ਮਿਲਦੀ ਹੈ ਤੇ ਕਿੰਨੇ ਫ਼ੀਸਦੀ ਸ਼ਖਸੀਅਤ ਪਰਵਰਿਸ਼ ਅਤੇ ਚੌਗਿਰਦੇ ਦੀ ਮੁਥਾਜ ਹੈ। ਸ਼ੁਗਲ ਦੀ ਗੱਲ ਤਾਂ ਇਹ ਹੈ ਕਿ ਨਿਯਤੀਵਾਦ (Determinism) ਦੀ ਧਾਰਨਾ ਪੇਸ਼ ਕਰਨ ਵਾਲੇ ਧਾਰਮਿਕ ਆਗੂ ਹੀ ਸਭ ਤੋਂ ਵੱਧ ਪ੍ਰਵਚਨ ਇਸ ਗੱਲ ਦਾ ਕਰਦੇ ਹਨ ਕਿ ਕਿਵੇਂ ਤੁਹਾਡਾ ਮੌਜੂਦਾ ਵਤੀਰਾ-ਵਰਤਾਓ ਜਾਇਜ਼ ਨਹੀਂ ਤੇ ਉਸ ਵਿਚ ਸਖਤ ਤਬਦੀਲੀ ਦੀ ਲੋੜ ਹੈ। ਇੰਜ ਅਸਲ ਵਿਚ ਉਹ ਵੀ ਮੰਨਦੇ ਹਨ ਕਿ ਤੁਹਾਡੀ ਸ਼ਖਸੀਅਤ-ਉਸਾਰੀ ਤੁਹਾਡੇ ਆਪਣੇ ਹੱਥ ਵੱਸ ਹੈ।

ਤੁਹਾਡੀ ਸ਼ਖਸੀਅਤ ਤੁਹਾਡੇ ਚੌਗਿਰਦੇ ਤੇ ਪਰਿਸ਼ ਦੀ ਦੇਣ ਹੈ। ਇਹ ਗੱਲ ਮੰਨਣ ਵਾਲੇ ਵੀ ਕਈ ਵਾਰ ਇਸ ਗੱਲ 'ਤੇ ਆ ਕੇ ਅੜ ਜਾਂਦੇ ਹਨ ਕਿ ਹੁਣ ਤਾਂ ਜਿਹੋ ਜਿਹੀ ਸ਼ਖਸੀਅਤ ਬਣਨੀ ਸੀ, ਬਣ ਗਈ, ਇਸ ਨੂੰ ਐਸ ਉਮਰੇ ਜਾਂ ਇਸ ਪੜਾਅ ਉੱਤੇ ਬਦਲਣਾ ਅਸੰਭਵ ਹੈ। ਇਹ ਗੱਲ ਗੈਬ-ਵਿਗਿਆਨਕ ਹੀ ਨਹੀਂ, ਗੈਰ-ਤਰੱਕੀ ਪਸੰਦ ਵੀ ਹੈ ਤੇ ਕੋਰੀ ਬਹਾਨੇਬਾਜ਼ੀ ਵੀ।

ਸ਼ਖਸੀਅਤ ਦਾ ਵਿਕਾਸ ਕਦੇ ਵੀ ਪਛੇਤਾ ਨਹੀਂ। ਬਚਪਨ ਦੇ ਪਹਿਲੇ ਮਹੀਨਿਆਂ ਤੇ ਵਰ੍ਹਿਆਂ ਵਿਚ ਮਨੁੱਖੀ ਬੜੀ ਤੇਜ਼ੀ ਅਤੇ ਪ੍ਰਬਲਤਾ ਨਾਲ ਸਿੱਖਦਾ ਹੈ। ਮਨੁੱਖ (Homo Sapien) ਦੇ ਬੱਚੇ ਦੀ ਉਸ ਦੇ ਪੂਰਵਜ਼ ਜਾਨਵਰਾਂ ਦੇ ਬੱਚੇ ਨਾਲ ਤੁਲਨਾ ਕਰਕੇ ਵੇਖੀਏ ਤਾਂ ਉਸ ਨੂੰ ਚੌਂਹ ਲੱਤਾਂ 'ਤੇ ਤੁਰਨ ਜੋਗਾ(ਰਿੜ੍ਹਨ ਲੱਗਣ ਤੱਕ) ਹੋਣ ਨੂੰ ਓਨੇ ਮਹੀਨੇ ਹੋਰ ਲੱਗ ਜਾਂਦੇ ਹਨ, ਜਿੰਨੇ ਉਹ ਗਰਭ ਵਿਚ ਗੁਜ਼ਾਰਦਾ ਹੈ। ਸਾਡਾ ਬਚਪਨ (Neoteny) ਕੁਝ ਵਧੇਰੇ ਹੀ ਲੰਮਾ ਹੈ, ਜਿਸ ਕਰਕੇ ਬਚਪਨ ਵਿਚ ਅਸੀਂ ਏਨਾ ਕੁਝ ਸਿੱਖਦੇ ਹਾਂ ਕਿ ਕਈ ਲੋਕ ਇਸ ਤੋਂ ਇਹ ਨਤੀਜਾ ਕੱਢਣ ਲੱਗ ਜਾਂਦੇ ਹਨ ਕਿ ਬਹੁਤ ਸਾਰੇ ਗੁਣ ਤੇ ਔਗੁਣ ਧੁਰੋਂ ਲਿਖਾਏ ਹੋਏ ਹਨ। ਯੂਨੀਵਰਸਿਟੀ ਆਫ ਡੇਲ ਵੇਅਰ ਦੀ ਖੋਜਕਾਰਾ ਕੈਰੋਲ ਮਲਾਟੇਸਟਾ ਦੇ ਨਤੀਜਿਆਂ ਮੁਤਾਬਕ ਤੀਜੇ ਤੋਂ ਛੇਵੇਂ ਮਹੀਨੇ ਦੀ ਉਮਰ ਵਿਚ ਇਕ ਬੱਚਾ 32,000 ਨਵੀਆਂ ਗੱਲਾਂ ਸਿੱਖਦਾ ਹੈ।

ਬਚਪਨ ਤੋਂ ਬਾਅਦ ਅਸੀਂ ਸਿੱਖਣਾ ਬਿਲਕੁਲ ਬੰਦ ਨਹੀਂ ਕਰ ਦਿੰਦੇ, ਨਵੀਆਂ ਗੱਲਾਂ ਸਿੱਖਦੇ ਰਹਿਣਾ ਸਾਰੀ ਉਮਰ ਚੱਲਦਾ ਰਹਿਣ ਵਾਲਾ ਵਰਤਾਰਾ ਹੈ। ਇਹ ਗੱਲ ਜ਼ਰੂਰ ਹੈ ਕਿ ਵੱਡੇ ਹੋ ਕੇ ਕੁੱਝ ਸਿੱਖਣ ਜਾਂ ਨਾ ਸਿੱਖਣ ਦੀ ਪ੍ਰਕਿਰਿਆ ਵਿਚ ਤੁਹਾਡੀ ਆਪਣੀ ਭੂਮਿਕਾ ਵਧ ਜਾਂਦੀ ਹੈ। ਬਚਪਨ ਵਾਂਗ ਅਚੇਤ ਪ੍ਰਕ੍ਰਿਆ ਨਹੀਂ ਰਹਿੰਦੀ। ਕਈ ਲੋਕਾਂ ਦਾ ਰੋਲ ਤਾਂ ਅੜਿੱਕੇ ਵਾਲਾ ਵੀ ਬਣ ਜਾਂਦਾ ਹੈ। ਆਪਣੇ ਆਪ ਨੂੰ ਨਾ ਬਦਲਣ ਲਈ ਬਹਾਨੇ ਲੱਭਦੇ ਰਹਿਣਗੇ। ਆਖਣਗੇ, ਹੁਣ ਉਨ੍ਹਾਂ ਲਈ ਕੋਈ ਨਵਾਂ ਗੁਣ ਸਿੱਖਣਾ ਜਾਂ ਔਗੁਣ ਤਿਆਗਣਾ ਅਸੰਭਵ ਹੈ। ਉਨ੍ਹਾਂ ਨੂੰ ਰੋਜ਼ੀ-ਰੋਟੀ ਦੇ ਮਾਮਲੇ 'ਚ ਆਪਣੇ ਪਾਲਕ ਬਣਨਾ ਤਾਂ ਜਚਦਾ ਹੈ, ਪਰ ਆਪਣੀ ਪਰਵਰਿਸ਼ 'ਚ ਆਪਣੇ ਮਾਪੇ ਆਪ ਬਣਨਾ (Self Parenting)ਗਵਾਰਾ ਨਹੀਂ।

ਤੁਹਾਡੀ ਸ਼ਖਸੀਅਤ ਨੂੰ ਉਸਾਰਨ ਵਿਚ ਤੁਹਾਡੇ ਮਾਪਿਆਂ, ਅਧਿਆਪਕਾਂ ਅਤੇ ਬਾਕੀ ਸਮਾਜ ਨੇ ਆਪਣੀ ਸਮਝ ਮੁਤਾਬਕ ਆਪਣਾ ਬਣਦਾ ਹਿੱਸਾ ਪਾ ਦਿੱਤਾ, ਪਰ ਜੇ ਅਜੇ ਤੱਕ ਵੀ ਆਪਣੇ ਆਪ ਨੂੰ ਤੁਸੀਂ ਆਪਣੇ ਹੱਥਾਂ ਵਿਚ ਨਹੀਂ ਲਿਆ, ਤਾਂ ਇਸ ਵਿਚ ਪੂਰਾ ਸੂਰਾ ਕਸੂਰ ਤੁਹਾਡਾ ਆਪਣਾ ਹੈ। ਮਾਪਿਆਂ ਤੇ ਹੋਰਨਾਂ ਨੂੰ ਮਿਹਣੇ ਦੇਣੇ ਬੰਦ ਕਰੋ। ਨਿਸ਼ਚਾ ਕਰੋ ਕਿ ਅੱਜ ਤੋਂ ਆਪਣੀ ਸ਼ਖਸੀਅਤ ਦੇ ਮਾਲਕ ਤੁਸੀਂ ਆਪ ਹੋ। ਅੱਜ ਤੋਂ ਲੈ ਕੇ ਆਪਣੀ ਸ਼ਖਸੀਅਤ ਨੂੰ ਤੁਸੀਂ ਕਿੱਧਰ ਨੂੰ ਬਦਲਣਾ ਤੇ ਢਾਲਣਾ ਹੈ, ਇਹਦਾ ਫੈਸਲਾ ਤੁਸੀਂ ਆਪ ਕਰਨਾ ਹੈ।

ਨਵੇਂ ਗੁਣ-ਔਗੁਣ ਕਿਸੇ ਵੀ ਉਮਰ ਵਿਚ ਸਿੱਖਣੇ-ਅਸਿੱਖਣੇ ਅਸੰਭਵ ਨਹੀਂ। ਥੋੜ੍ਹੇ ਮੁਸ਼ਕਲ ਜ਼ਰੂਰ ਹਨ। ਕੱਚੀ ਉਮਰ 'ਚ ਗਰਮ ਲੋਹੇ ਵਾਂਗ ਢਾਲਣਾ ਆਸਾਨ ਹੁੰਦਾ ਹੈ। ਵੱਡੀ ਉਮਰ 'ਚ ਢਾਲਣ ਲਈ ਲੋਹਾ ਮੁੜ ਭੱਠੀ 'ਚ ਪਾਉਣਾ ਪਵੇਗਾ। ਆਪਣੇ-ਆਪ ਉੱਤੇ ਕੰਮ ਕਰਨਾ ਹੋਵੇਗਾ। ਕਈ ਵਾਰ ਇਹ ਬਹੁਤ ਮੁਸ਼ਕਲ ਕੰਮ ਜਾਪਦਾ ਹੈ, ਪਰ ਜੇ ਫੈਸਲਾ ਕਰ ਲਵੋ ਤਾਂ ਇਹੋ ਕੰਮ ਆਸਾਨ ਹੋ ਜਾਵੇਗਾ। ਮੁੱਖ ਮੁੱਦਾ ਹੈ ਤੁਹਾਡਾ ਆਪਣਾ ਫੈਸਲਾ, ਆਪਣੇ-ਆਪ ਨੂੰ ਬਦਲਣ ਬਾਰੇ।

ਮੋਟੇ ਤੌਰ 'ਤੇ ਮਨੁੱਖੀ ਸ਼ਖਸੀਅਤ ਦੇ ਚਾਰ ਪੱਖ ਹਨ:

ਸਰੀਰਕ(Physical), ਭਾਵਨਾਤਮਕ ਜਾਂ ਜਜ਼ਬਾਤੀ (Emotional), ਬੌਧਿਕ ਜਾਂ ਜ਼ਿਹਨੀ (Intellectual) ਅਤੇ ਮਾਨਸਿਕ (Spiritual)। ਇਨ੍ਹਾਂ ਚੌਹਾਂ ਪੱਖਾਂ ਦਾ ਵਿਕਾਸ ਸ਼ਖਸੀਅਤ ਦੇ ਵਿਕਾਸ ਲਈ ਜ਼ਰੂਰੀ ਹੈ। ਇਨ੍ਹਾਂ ਦਾ ਵਿਕਾਸ ਤੁਹਾਡੇ ਸਿੱਧੇ ਦਖਲ ਤੋਂ ਬਗੈਰ ਹੁੰਦਾ ਰਹਿੰਦਾ ਹੈ, ਪਰ ਉਸ ਨੂੰ ਸਹੀ ਸੇਧ ਦੇਣ ਲਈ ਤੁਹਾਡੀ ਸਰਗਰਮ ਸ਼ਮੂਲੀਅਤ ਦੀ ਲੋੜ ਹੈ। ਓਪਰੀ ਅੱਖ ਨੂੰ ਸਰੀਰਕ ਪੱਖ ਤੋਂ ਤੁਸੀਂ ਭਾਵੇਂ ਬਦਲਦੇ ਨਹੀਂ ਲੱਗਦੇ, ਪਰ ਤੁਹਾਡੀ ਸਾਰੀ ਚਮੜੀ ਇੱਕ ਮਹੀਨੇ 'ਚ ਪੂਰੀ ਦੀ ਪੂਰੀ ਬਦਲ ਜਾਂਦੀ ਹੈ, ਤੁਹਾਡਾ ਜਿਗਰ ਡੇਢ ਮਹੀਨੇ 'ਚ ਅਤੇ ਹੱਡੀਆਂ ਤਿੰਨਾਂ ਮਹੀਨਿਆਂ 'ਚ ਨਵੀਆਂ ਹੋ ਜਾਂਦੀਆਂ ਹਨ। ਤੁਹਾਡੇ ਸਰੀਰ ਦੇ ਹਰੇਕ ਸੈੱਲ ਵਿਚ ਇਕ ਸਕਿੰਟ ਵਿਚ ਲਗਭਗ 60 ਖ਼ਰਬ ਤਬਦੀਲੀਆਂ ਵਾਪਰਦੀਆਂ ਹਨ। ਸਰੀਰਕ ਤਬਦੀਲੀ ਕਾਫੀ ਹੱਦ ਤੱਕ ਸਵੈਚਾਲਿਤ ਹੈ, ਫੇਰ ਵੀ ਸਰੀਰਕ ਵਿਕਾਸ ਨੂੰ ਸਹੀ ਸੇਧ ਵਿਚ ਲਿਜਾਣ ਲਈ ਤੁਸੀਂ ਕਾਫੀ ਧਿਆਨ ਦਿੰਦੇ ਹੋ। ਇਸ ਦਾ ਸਹੀ ਢੰਗ ਨਾਲ ਪਾਲਣ-ਪੋਸਣ ਕਰਦੇ ਹੋ। ਲੋੜ ਅਨੁਸਾਰ ਖਾਂਦੇ-ਪੀਂਦੇ ਵੀ ਹੋ, ਸਾਫ-ਸਫਾਈ ਵੀ ਰੱਖਦੇ ਹੋ, ਦਵਾਈ-ਦਾਰੂ ਅਤੇ ਕਸਰਤ ਵੀ। ਪਰ ਬਹੁਤੀ ਵਾਰੀ ਸ਼ਖਸੀਅਤ ਦੇ ਬਾਕੀ ਪੱਖਾਂ ਵੱਲ ਤੁਸੀਂ ਧਿਆਨ ਨਹੀਂ ਦਿੰਦੇ।

ਕਿੰਨੇ ਲੋਕ ਅਜਿਹੇ ਹਨ, ਜਿਹੜੇ ਸਰੀਰਕ ਤੌਰ 'ਤੇ ਵੱਡੇ ਹੋ ਕੇ ਵੀ ਜਜ਼ਬਾਤੀ ਪੱਖ ਤੋਂ ਵੱਡੇ ਨਹੀਂ ਹੋਏ ਹੁੰਦੇ। ਪੈਰ ਪੈਰ 'ਤੇ ਬੱਚਿਆਂ ਵਾਂਗ ਅੜੀ ਕਰਨਗੇ, ਨਿੱਕੇ ਜਿਹੇ ਨੁਕਸਾਨ 'ਤੇ ਰੋਣ ਲੱਗ ਪੈਣਗੇ, ਘਰ ਵਿਚ ਬਿਮਾਰੀ ਜਾਂ ਮੌਤ ਆ ਜਾਣ 'ਤੇ ਨਿਸੱਤੇ ਹੋ ਜਾਣਗੇ, ਪਿਆਰ ਜਾਂ ਰਿਸ਼ਤਾ ਟੁੱਟਣ 'ਤੇ ਚੂਰ ਚੂਰ ਹੋ ਜਾਣਗੇ, ਵਗੈਰਾ ਵਗੈਰਾ। ਜ਼ਿੰਦਗੀ ਨਾਲ ਭਾਵਾਤਮਕ ਸਤਰ 'ਤੇ ਸਿੱਝਣਾ ਉਨ੍ਹਾਂ ਸਿੱਖਿਆ ਹੀ ਨਹੀਂ ਹੁੰਦਾ। ਤਿੰਨੇ ਲੋਕ ਅਜਿਹੇ ਹਨ, ਜਿਹੜੇ ਸਰੀਰਕ ਤੌਰ 'ਤੇ ਵੱਡੇ ਹੋ ਕੇ ਵੀ ਬੌਧਿਕ ਤੌਰ 'ਤੇ ਵੱਡੇ ਨਹੀਂ ਹੋਏ। ਆਪਣੇ ਤੇ ਆਪਣੇ ਆਲੇ-ਦੁਆਲੇ ਦੇ ਸੰਕਲਪਾਂ ਬਾਰੇ ਉਨ੍ਹਾਂ ਦੀ ਬੌਧਿਕ ਪੱਧਰ ਇੱਕ ਬੱਚੇ ਜਾਂ ਕਿਸ਼ੋਰ ਦੇ ਸਤਰ 'ਤੇ ਰੁਕੀ ਹੁੰਦੀ ਹੈ। ਕਿਸੇ ਹਾਲਾਤ ਜਾਂ ਪ੍ਰਕਿਰਿਆ ਨੂੰ ਸਹੀ ਢੰਗ ਨਾਲ ਸਮਝ, ਸਮਝਾਉਣ, ਉਹਦੀ ਖੋਜ ਜਾਂ ਵਿਆਖਿਆ ਕਰਨ ਦੀ ਸਮਰੱਥਾ ਉਨ੍ਹਾਂ ਨੇ ਹਾਸਲ ਹੀ ਨਹੀਂ ਕੀਤੀ। ਨਤੀਜੇ ਦੇ ਤੌਰ 'ਤੇ ਉਨ੍ਹਾਂ ਦੀ ਸ਼ਖਸੀਅਤ ਵਿਚ ਤਰਕਹੀਣਤਾ ਭਾਰੂ ਦਿਸਦੀ ਹੈ। ਪੜ੍ਹਨ-ਪੜ੍ਹਾਉਣ ਦਾ ਸ਼ੌਕ ਕੋਈ ਨਹੀਂ, ਚੰਗਾ ਸੰਗੀਤ, ਥੀਏਟਰ ਆਦਿ ਉਨ੍ਹਾਂ ਨੂੰ ਖਿੱਚ ਨਹੀਂ ਪਾਉਂਦਾ। ਕਿੰਨੇ ਲੋਕ ਅਜਿਹੇ ਹਨ, ਜਿਹੜੇ ਸਰੀਰਕ ਤੌਰ 'ਤੇ ਵੱਡੇ ਹੋ ਕੇ ਵੀ ਮਾਨਸਿਕ ਪੱਖ ਤੋਂ ਵੱਡੇ ਨਹੀਂ ਹੋਏ ਹੁੰਦੇ। ਸੱਚਾਈ,। ਪਿਆਰ, ਦਇਆ, ਸਹਿਨਸ਼ੀਲਤਾ, ਲੋੜਵੰਦ ਦੀ ਮਦਦ, ਈਮਾਨਦਾਰੀ, ਸਮਾਜ ਸੇਵਾ, ਨਿਮਰਤਾ ਆਦਿ ਦੀ ਮਹੱਤਤਾ ਤੋਂ ਅਣਜਾਣ ਹਨ।ਮਨੁੱਖੀ ਅਧਿਕਾਰਾਂ, ਜਾਨਵਰਾਂ ਪ੍ਰਤੀ ਦਇਆ ਅਤੇ ਦੇਖਭਾਲ, ਵਾਤਾਵਰਣ ਦੀ ਰੱਖਿਆ ਵਰਗੇ ਮਸਲੇ ਉਨ੍ਹਾਂ ਲਈ ਫਾਲਤੂ ਹਨ। ਸੂਰਜ ਉਦੇ ਜਾਂ ਸੂਰਜ ਅਸਤ, ਬਾਰਸ਼ ਦੀ ਕਿਣ-ਮਿਣ, ਫੁੱਲਾਂ ਦੇ ਰੰਗ, ਪਹਾੜਾਂ ਦੀ ਸੁੰਦਰਤਾ, ਸਮੁੰਦਰ ਦੀ ਵਿਸ਼ਾਲਤਾ ਉਨ੍ਹਾਂ ਨੂੰ ਦਿਸਦੇ ਹੀ ਨਹੀਂ। ਸੰਗੀਤ ਦੀ ਲੈਅ, ਬੱਦਲਾਂ ਦੀ ਗਰਜ, ਪੰਛੀਆਂ ਦੀ ਚਹਿਚਹਾਟ ਉਨ੍ਹਾਂ ਨੂੰ ਸੁਣਦੀ ਹੀ ਨਹੀਂ। ਉਮਰ 'ਚ ਵੱਡੇ ਹੋ ਕੇ ਸਖਸੀਅਤ ਦੇ ਸਾਰੇ ਪੱਖਾਂ ਤੋਂ ਵੱਡੇ ਕਿਵੇਂ ਹੋਣਾ-ਇਹ ਹੈ ਅਸਲ ਵਿਚ ਸਿੱਖਣ ਵਾਲੀ ਗੱਲ।

ਖ਼ੁਦ ਆਪਣੇ ਮਨੋਵਿਗਿਆਨਕ ਬਣੋ। ਆਪਣੀ ਸ਼ਖਸੀਅਤ ਦੀ ਪੜਚੋਲ ਕਰਨੀ ਸਿੱਖੋ। ਸ਼ਾਂਤ ਚਿੱਤ ਬੈਠ ਕੇ ਸੋਚੋ ਕਿ ਤੁਹਾਡੀ ਸ਼ਖਸੀਅਤ ਦਾ ਕਿਹੜਾ ਪੱਖ ਤੁਹਾਨੂੰ ਠੀਕ ਨਹੀਂ ਲਗਦਾ, ਇਸ ਵਿਚ ਕੈਸੀ ਤਬਦੀਲੀ ਦੀ ਲੋੜ ਹੈ ਤੇ ਇਹ ਲਿਆਂਦੀ ਕਿਵੇਂ ਜਾਵੇ? ਜੇ ਅਜਿਹੇ ਬਹੁਤ ਸਾਰੇ ਪੱਖ ਹਨ, ਜਿਨ੍ਹਾਂ ਨੂੰ ਬਦਲਣ ਦੀ ਲੋੜ ਹੈ ਤਾਂ ਸਾਰਿਆਂ ਨਾਲ ਇਕੱਠੇ ਨਿਪਟਣ ਦੀ ਬਜਾਏ, ਇਨ੍ਹਾਂ ਨੂੰ ਇੱਕ ਇੱਕ ਕਰਕੇ ਲਓ। ਇਹ ਸਭ ਗੱਲਾਂ ਚੰਗੀ ਤਰ੍ਹਾਂ ਸਮਝਣ-ਵਿਚਾਰਨ ਵਾਲੀਆਂ ਹਨ। ਲੋੜੀਂਦੀ ਸਮਝ ਬਣਾਉਣ ਲਈ ਜੇ ਕਿਸੇ ਹੋਰ ਦੀ ਸਲਾਹ ਜਾਂ ਮਦਦ ਲੈਣ ਦੀ ਲੋੜ ਮਹਿਸੂਸ ਕਰੋ ਤਾਂ ਹਿਚਕਚਾਓ ਨਾ। ਆਪਾ-ਪੜਚੋਲ ਕਰਨਾ ਹਰ ਵਿਅਕਤੀ ਲਈ ਸੰਭਵ ਹੈ। ਸਮੱਸਿਆ ਸਿਰਫ ਇਹ ਹੈ ਕਿ ਸਾਨੂੰ ਅਜਿਹਾ ਕਰਨ ਦੀ ਆਦਤ ਨਹੀਂ ਹੈ। ਨੇਮ ਨਾਲ ਕਰੋਗੇ ਤਾਂ ਮੁਹਾਰਤ ਹਾਸਲ ਕਰ ਲਵੋਗੇ। ਜਿਵੇਂ ਸਰੀਰ ਨੂੰ ਸਾਫ-ਸੁਥਰਾ ਰੱਖਦੇ ਹੋ। ਹਰ ਰੋਜ਼ ਦੰਦ, ਨੱਕ ਸਾਫ ਕਰਦੇ ਹੋ? ਨਹਾਉਂਦੇ ਹੋ, ਹੱਥ-ਪੈਰ ਸਾਫ ਕਰਦੇ ਹੋ, ਮਾਲਿਸ਼ ਕਰਦੇ ਹੋ, ਨਹੁੰ ਕੱਟਦੇ ਹੋ, ਵਾਲ ਸੰਵਾਰਦੇ ਹੋ ਆਦਿ-ਆਦਿ, ਉਂਜ ਹੀ ਥੋੜ੍ਹਾ ਜਿਹਾ ਸਮਾਂ ਰੋਜ਼ ਆਪਣੇ ਆਪ ਨੂੰ ਸਮਝਣ 'ਤੇ ਵੀ ਲਗਾਓ। ਹਰ ਰੋਜ਼ ਆਪਣੇ ਅੰਦਰ ਇਕ ਝਾਤੀ ਜ਼ਰੂਰ ਮਾਰੋ। ਆਪਣੇ ਆਪ ਨੂੰ ਜਾਨਣਾ ਅਤੇ ਆਪਣੇ ਆਪ 'ਤੇ ਕੰਮ ਕਰਨਾ, ਇਹੋ ਰਸਤਾ ਹੈ ਆਪਣੀ ਸ਼ਖਸੀਅਤ ਨੂੰ ਲਗਾਤਾਰ ਨਿਖਾਰਦੇ ਰਹਿਣ ਦਾ।

ਸ਼ਖਸੀਅਤ ਵਿਕਾਸ ਦਾ ਸੰਖੇਪ ਜਿਹਾ ਫਾਰਮੂਲਾ ਹੈ:'ਮੈਂ ਕਰਨਾ ਚਾਹੁੰਦਾ ਹਾਂ, ਮੈਂ ਕਰ ਸਕਦਾ ਹਾਂ, ਮੈਂ ਕਰਾਂਗਾ (I Want, I Can, I Must)'। ਮਿਸਾਲ ਦੇ ਤੌਰ 'ਤੇ ਤੁਸੀਂ ਹਰ ਨਿੱਕੀ ਜਿਹੀ ਗੱਲ 'ਤੇ ਚਿੰਤਾ ਲਾ ਬਹਿੰਦੇ ਹੋ। ਇਹ ਤੁਹਾਡੇ ਸੁਭਾਅ ਦਾ ਹਿੱਸਾ ਹੈ, ਪਰ ਤੁਹਾਨੂੰ ਪਸੰਦ ਨਹੀਂ। ਇਸ ਤੋਂ ਛੁਟਕਾਰਾ ਪਾਉਣ ਲਈ ਸਭ ਤੋਂ ਪਹਿਲੀ ਸ਼ਰਤ ਹੈ ਕਿ ਤੁਸੀਂ ਇਹ ਫੈਸਲਾ ਕਰੋ ਕਿ ਅਜਿਹਾ ਕਰਨਾ ਚਾਹੁੰਦੇ ਹੋ। ਜੇ ਤੁਸੀਂ ਸੱਚਮੁੱਚ ਅਜਿਹਾ ਕਰਨਾ ਚਾਹੁੰਦੇ ਹੋ, ਤਾਂ ਫਿਰ ਪਤਾ ਲਗਾਓ ਕਿ ਅਜਿਹਾ ਕਰ ਵੀ ਸਕਦੇ ਹੋ? ਚਿੰਤਾ ਦੇ ਸੰਕਲਪ ਬਾਰੇ ਆਪਣੀ ਸਮਝ ਬਣਾਓ। ਇਸ ਤੋਂ ਛੁਟਕਾਰਾ ਪਾਉਣਾ ਸੰਭਵ ਹੈ ਕਿ ਨਹੀਂ, ਜੇ ਸੰਭਵ ਹੈ ਤਾਂ ਅਜਿਹਾ ਕਰਨ ਦੇ ਢੰਗ ਤਰੀਕੇ ਕੀ ਹਨ? ਕੀ ਤੁਹਾਡੇ ਚੌਗਿਰਦੇ ਵਿਚ ਅਜਿਹੇ ਲੋਕ ਹਨ, ਜਿਹੜੇ ਆਪਣੇ ਚਿੰਤਾਮਈ ਸੁਭਾਅ ਤੋਂ ਛੁਟਕਾਰਾ ਪਾ ਸਕੇ ਹਨ? ਉਨ੍ਹਾਂ ਨਾਲ ਵਿਚਾਰ-ਵਟਾਂਦਰਾ ਕਰਕੇ ਵੇਖੋ ਕਿ ਜੋ ਉਪਾਅ ਉਨ੍ਹਾਂ ਨੇ ਕੀਤੇ ਹਨ, ਕੀ ਉਹ ਤੁਸੀਂ ਵੀ ਕਰ ਸਕਦੇ ਹੋ? ਅਜਿਹੀ ਖੋਜ ਤੋਂ ਤੁਸੀਂ ਜੇ ਇਸ ਸਿੱਟੇ 'ਤੇ ਪੁੱਜਦੇ ਹੋ ਕਿ ਤੁਹਾਡੇ ਲਈ ਵੀ ਅਜਿਹਾ ਕਰਨਾ ਸੰਭਵ ਹੈ, ਤਾਂ ਫਿਰ ਅਗਲਾ ਪੜਾਅ ਸ਼ੁਰੂ ਹੋਵੇਗਾ:'ਮੈਂ ਇਹ ਕਰਾਂਗਾ'। ਇਹ ਉਨ੍ਹਾਂ ਸਭਨਾਂ ਢੰਗ-ਤਰੀਕਿਆਂ ਨੂੰ ਅਪਨਾਉਣ ਦਾ ਪੜਾਅ ਹੈ, ਜਿਹੜੇ ਤੁਹਾਡੇ ਸੁਭਾਅ ਨੂੰ ਬਦਲਣ ਲਈ ਜ਼ਰੂਰੀ ਹਨ। ਨਾਲੋ-ਨਾਲ ਅਜਿਹੇ ਕੰਮ ਦੇ ਸਿੱਟਿਆਂ ਦਾ ਮੁਲਾਂਕਣ ਕਰਦੇ ਰਹਿਣਾ ਅਤੇ ਲੋੜ ਅਨੁਸਾਰ ਸਿਧਾਈ-ਸੁਲਝਾਓ ਕਰਦੇ ਰਹਿਣਾ ਵੀ ਜ਼ਰੂਰੀ ਹੈ। ਨੇਮਬੱਧ ਤਰੀਕੇ ਨਾਲ ਆਪਣੀ ਚਿੰਤਾਵਾਂ ਦਾ ਵਿਸ਼ਲੇਸ਼ਣ ਕਰਨਾ ਸਿੱਖੋ। ਤੁਹਾਡੀ ਚਿੰਤਾਵਾਂ ਦਾ ਆਧਾਰ ਕੀ ਹੈ? ਹੈ ਵੀ ਕਿ ਨਹੀਂ? ਪੈੱਨ ਪੇਪਰ ਲੈ ਕੇ ਅੱਜ ਦੀਆਂ ਚਿੰਤਾਵਾਂ ਦੀ ਸੂਚੀ ਬਣਾਓ ਤੇ ਇਕ ਪਾਸੇ ਰੱਖ ਦਿਓ। ਹੁਣ ਇਕ ਹੋਰ ਪੇਪਰ ਲੈ ਕੇ ਆਪਣੀਆਂ ਬੀਤੇ ਕੱਲ੍ਹ ਦੀਆਂ ਚਿੰਤਾਵਾਂ ਦੀ ਸੂਚੀ ਬਣਾਓ ਤੇ ਇਨ੍ਹਾਂ ਨੂੰ ਵੀ ਇਕ ਪਾਸੇ ਰੱਖ ਦਿਓ। ਹੁਣ ਇਹੋ ਅਭਿਆਸ ਆਪਣੀਆਂ ਪਰਸੋਂ, ਹਫਤਾ ਪਹਿਲਾਂ ਅਤੇ ਸਾਲ ਪਹਿਲਾਂ ਦੀਆਂ ਚਿੰਤਾਵਾਂ ਬਾਰੇ ਕਰ ਦੇਖੋ। ਜਦੋਂ ਇਹ ਸਭ ਲਿਸਟਾਂ ਤਿਆਰ ਹੋ ਜਾਣ, ਫੇਰ ਆਪਣੀਆਂ ਅੱਜ ਦੀਆਂ ਚਿੰਤਾਵਾਂ ਦੀ ਸੂਚੀ ਦਾ ਵਿਸ਼ਲੇਸ਼ਣ ਕਰ ਦੇਖੋ। ਸਵੇਰ ਤੋਂ ਸ਼ਾਮ ਤੱਕ ਕਿੰਨੀਆਂ ਚਿੰਤਾਵਾਂ ਬੇਬੁਨਿਆਦ ਨਿਕਲੀਆਂ? ਇੰਜ ਦਾ ਅਭਿਆਸ ਵਾਰੀ-ਵਾਰੀ ਬਾਕੀ ਸੂਚੀਆਂ ਨਾਲ ਵੀ ਕਰ ਦੇਖੋ। ਕਿੰਨੀਆਂ ਚਿੰਤਾਵਾਂ ਦਾ ਕੋਈ ਆਧਾਰ ਹੀ ਨਹੀਂ ਸੀ? ਕਿੰਨੀਆਂ ਚਿੰਤਾਵਾਂ ਤੁਸੀਂ ਐਵੇਂ ਫਾਲਤੂ ਵਿਚ ਹੀ ਲਾਈ ਰੱਖੀਆਂ? ਹੌਲੀ ਹੌਲੀ ਇਸ ਅਭਿਆਸ ਨੂੰ ਇੱਥੇ ਤੱਕ ਪਹੁੰਚਾਓ ਕਿ ਜਦੋਂ ਹੀ ਕੋਈ ਚਿੰਤਾ-ਫਿਕਰ ਸਤਾਵੇ, ਉਦੋਂ ਹੀ ਇਸ ਦਾ ਵਿਸ਼ਲੇਸ਼ਣ ਕਰੋ। ਜੇ ਇਸ ਚਿੰਤਾ ਦਾ ਕੋਈ ਅਸਲ ਆਧਾਰ ਹੈ ਤਾਂ ਉਸ ਆਧਾਰ 'ਤੇ ਕੰਮ ਕਰੋ ਤੇ ਅਜਿਹਾ ਆਧਾਰ ਕੋਈ ਹੈ ਹੀ ਨਹੀਂ ਤਾਂ ਵਿਅਰਥ ਵਿਚ ਆਪਣੇ ਆਪ ਨੂੰ ਨੁਕਸਾਨ ਨਾ ਪਹੁੰਚਣ ਦਿਓ। ਕਦੇ ਵੀ ਹਿੰਮਤ ਨਾ ਹਾਰੋ। ਤੁਸੀਂ ਚਿੰਤਾ-ਮੁਕਤ ਹੋਣ ਦਾ ਫੈਸਲਾ ਲਿਆ ਹੈ ਤੇ ਇਹ ਵੀ ਜਾਣਦੇ ਹੋ ਕਿ ਤੁਸੀਂ ਅਜਿਹਾ ਕਰ ਸਕਦੇ ਹੋ। ਸੋ ਕਰਦੇ ਰਹਿਣਾ ਹੈ।

ਆਪਣੀ ਸ਼ਖਸੀਅਤ ਵਿਚ ਤਬਦੀਲੀ ਲਿਆਉਣਾ ਇੱਕ ਸੰਜੀਦਾ ਕੰਮ ਹੈ ਅਤੇ ਲਗਾਤਾਰ ਸਖਤ ਮਿਹਨਤ ਮੰਗਦਾ ਹੈ। ਪਰ ਘਬਰਾਉਣ ਦੀ ਉੱਕਾ ਹੀ ਲੋੜ ਨਹੀਂ। ਕਰਕੇ ਤਾਂ ਦੇਖੋ, ਤੁਹਾਨੂੰ ਮਜ਼ਾ ਆਉਣ ਲੱਗੇਗਾ।,ਜਿਵੇਂ ਪਹਿਲਾਂ-ਪਹਿਲਾਂ ਸਰੀਰਕ ਕਸਰਤ ਕਰਨੀ ਸ਼ੁਰੂ ਕਰੋ ਤਾਂ ਔਖ ਜਿਹੀ ਲਗਦੀ ਹੈ, ਕਈ ਵਾਰ ਖੱਲੀਆਂ ਵੀ ਪੈ ਜਾਂਦੀਆਂ ਹਨ, ਕਈ ਵਾਰ ਸਵੇਰੇ ਸਵੇਰ ਰਜ਼ਾਈ ਛੱਡਣਾ ਹੀ ਮੁਸੀਬਤ ਲਗਦਾ ਹੈ, ਪਰ ਹੌਲੀ ਹੌਲੀ ਮਜ਼ਾ ਆਉਣ ਲੱਗ ਪੈਂਦਾ ਹੈ। ਉਂਜ ਹੀ ਸੁਭਾਅ ਨੂੰ ਬਦਲਣ ਦੀ ਕਸਰਤ ਹੈ। ਕਰਨ ਲੱਗ ਪਵੋਗੇ ਤਾਂ ਹਰ ਔਖ ਆਪਣੇ ਆਪ ਛੂਈਂ-ਮੂਈਂ ਹੁੰਦੀ ਜਾਵੇਗੀ। ਅੱਜ ਹੀ ਇਕ ਕਸਰਤ ਕਰ ਦੇਖੋ। ਤੁਸੀਂ ਫੈਸਲਾ ਕਰੋ ਕਿ ਅੱਜ ਤੁਸੀਂ ਗੁੱਸੇ ਦਾ ਵਰਤ ਰੱਖਣਾ ਹੈ। ਅੱਜ ਦੇ ਸਾਰੇ ਦਿਨ ਵਿਚ ਤੁਸੀਂ ਕਿਸੇ ਨਾਲ ਜਾਂ ਕਿਸੇ ਗੱਲ 'ਤੇ ਗੁੱਸਾ ਨਹੀਂ ਕਰਨਾ। ਦਿਨ ਵੇਲੇ ਇਕ ਮੌਕਾ ਅਜਿਹਾ ਪੈਦਾ ਹੋ ਜਾਂਦਾ ਹੈ, ਜਿਸ ਵਿਚ ਆਮ ਹਾਲਾਤ ਵਿਚ ਤੁਸੀਂ ਗੁੱਸੇ ਵਿਚ ਆ ਜਾਣਾ ਸੀ, ਪਰ ਅੱਜ ਤਾਂ ਤੁਸੀਂ ਅਜਿਹਾ ਨਾ ਕਰਨ ਦਾ ਫੈਸਲਾ ਲਿਆ ਹੋਇਆ ਹੈ। ਤੁਹਾਡੀ ਸੋਚੀ-ਸਮਝੀ ਕੋਸ਼ਿਸ਼ ਸਦਕਾ ਬਾਹਰੀ ਹਾਲਾਤ ਤੁਹਾਨੂੰ ਗੁੱਸਾ ਨਹੀਂ ਦਿਲਾ ਸਕੇ। ਤੁਸੀਂ ਗੁੱਸੇ ਦੀ ਇੱਕ ਸੰਭਵਤਾ ਨੂੰ ਅਸਲੀਅਤ ਵਿੱਚ ਨਹੀਂ ਵਟਣ ਦਿੱਤਾ। ਤੁਸੀਂ ਗੁੱਸੇ 'ਤੇ ਜੇਤੂ ਰਹੇ। ਇਹ ਸੋਚ ਕੇ ਤੁਹਾਨੂੰ ਕਿੰਨਾ ਚੰਗਾ ਲੱਗ ਰਿਹਾ ਹੈ। ਰੌਚਕ ਹੈ ਨਾ ਅਜਿਹਾ ਕੰਮ? ਤੇ ਹੈ ਵੀ ਸਿੱਧਾ ਤੁਹਾਡੇ ਭਲੇ ਦੀ ਖਾਤਰ। ਫੇਰ ਕਰਦੇ ਕਿਉਂ ਨਹੀ?

ਆਪਣੀ ਸ਼ਖਸੀਅਤ ਦਾ ਜਿਹੜਾ ਪੱਖ ਤੁਹਾਨੂੰ ਪਸੰਦ ਨਹੀਂ, ਉਸ ਨੂੰ ਬਦਲ ਦਿਓ। ਕੋਈ ਵੀ ਅਜਿਹਾ ਪੱਖ ਨਹੀਂ, ਜਿਸ ਨੂੰ ਬਦਲਣਾ ਸੰਭਵ ਨਾ ਹੋਵੇ। ਅਸਲ ਵਿਚ, ਤਬਦੀਲੀ ਤਾਂ ਕੁਦਰਤ ਦਾ ਨਿਯਮ ਹੈ। ਇਸ ਨੂੰ ਸਹੀ ਸੇਧ ਦੇਣਾ ਤੁਹਾਡਾ ਕੰਮ ਹੈ। ਬਹਾਨੇ ਛੱਡੋ! ਕੰਮ ਸ਼ੁਰੂ ਕਰੋ। ✡

ਮਿੰਨੀ ਕਹਾਣੀਆਂ

## ਪਛਤਾਵਾ

**ਹਰਜੀਤ ਕੌਰ ਕੋਟਲੀ**

"ਕੁੜੇ ਧੀਏ, ਛੇਤੀ ਉੱਠ ਕੇ ਨਹਾ ਧੋ ਲੈ, ਆਪਾਂ ਬਾਬਾ ਜੀ ਦੇ ਦਰਸ਼ਨ ਕਰਨ ਜਾਣੈਂ, ਮਸਾਂ ਤਾਂ ਉਨ੍ਹਾਂ ਦੀ ਕ੍ਰਿਪਾ ਨਾਲ ਤੇਰੀ ਕੁੱਖ ਹਰੀ ਹੋਈ ਐ।" ਸੰਤੋ ਨੇ ਸਵੇਰੇ ਉੱਠਣਸਾਰ ਆਪਣੀ ਨੂੰਹ ਮਨਜੀਤ ਨੂੰ ਆਖਿਆ। ਮਨਜੀਤ ਅਣਮੰਨੇ ਮਨ ਨਾਲ ਤਿਆਰ ਹੋਣ ਲੱਗੀ। ਉਹ ਅੰਦਰੋਂ ਅਜਿਹੀਆਂ ਗੱਲਾਂ ਦੇ ਖਿਲਾਫ਼ ਸੀ ਪਰ ਕੁਝ ਕਰ ਨਹੀਂ ਸੀ ਸਕਦੀ। ਇਸੇ ਚਿੰਤਾ ਵਿੱਚ ਉਸਨੂੰ ਅਚਾਨਕ ਦੌਰੇ ਪੈਣ ਲੱਗ ਪਏ। ਸੰਤੋ ਨੇ ਆਪਣੀ ਪੁੱਤਰ ਦੇ ਵਾਰ ਵਾਰ ਕਹਿਣ ਦੇ ਬਾਵਜੂਦ ਵੀ ਨੂੰਹ ਦਾ ਡਾਕਟਰੀ ਇਲਾਜ ਨਾ ਕਰਵਾਇਆ। ਉਹ ਅਕਸਰ ਹੀ ਆਖਦੀ, "ਪੁੱਤ ਤੈਨੂੰ ਨੀਂ ਪਤਾ, ਏਹਦੇ ਤੇ ਤਾਂ ਕਿਸੇ ਮਾੜੀ ਸ਼ੈਅ ਦਾ ਪ੍ਰਛਾਵਾਂ ਹੈ ਜਿਸ ਨੂੰ ਬਾਬਾ ਜੀ ਦੂਰ ਕਰ ਦੇਣਗੇ।" ਉਸਦੀ ਜਿੱਦ ਅੱਗੇ ਕੋਈ ਨਾ ਬੋਲਿਆ ਤੇ ਉਹ ਮਨਜੀਤ ਦਾ ਡਾਕਟਰੀ ਇਲਾਜ ਕਰਵਾਉਣ ਦੀ ਬਜਾਏ ਸੰਤਾਂ ਦੇ ਡੇਰੇ ਤੇ ਚੌਕੀਆਂ ਭਰਦੇ ਰਹੇ। ਆਖਰ ਉਹੋ ਹੋਇਆ ਜਿਸ ਦਾ ਮਨਜੀਤ ਨੂੰ ਡਰ ਸੀ। ਉਸਦੇ ਪੇਟ ਵਿੱਚ ਪਲ ਰਿਹਾ ਬੱਚਾ ਮੌਤ ਦਾ ਸ਼ਿਕਾਰ ਹੋ ਗਿਆ। ਪਰ ਹੁਣ ਉਨ੍ਹਾਂ ਦੇ ਪਾਸ ਪਛਤਾਉਣ ਤੋਂ ਸਿਵਾ ਕੁਝ ਨਹੀਂ ਸੀ।

==OO==

## ਸ਼ਰਾਧ

**ਅਮਰਜੀਤ ਕੌਰ**

ਮੈਂ ਆਪਣੇ ਦੋਵੇਂ ਬੱਚਿਆਂ ਨਾਲ ਬੂਹੇ ਵਿੱਚ ਬੈਠੀ ਉਨ੍ਹਾਂ ਦੇ ਸਵਾਲਾਂ ਦੇ ਜਵਾਬ ਦੇ ਰਹੀ ਸਾਂ। ਉਹ ਆਪਣੀ ਸਮਝ ਅਨੁਸਾਰ ਮੈਥੋਂ ਅਜਿਹੇ ਸਵਾਲ ਪੁੱਛ ਰਹੇ ਸਨ ਜਿਨ੍ਹਾਂ ਦਾ ਸਬੰਧ ਆਮ ਜੀਵਨ ਵਿੱਚ ਆਉਣ ਵਾਲੇ ਕੰਮਾਂ ਨਾਲ ਸੀ। ਏਨੇ ਨੂੰ ਸਾਡਾ ਗਵਾਂਢੀ ਆਪਣੇ ਪੁੱਤਰ ਨੂੰ ਇਸ ਗੱਲੋਂ ਲੜਨ ਲੱਗਾ ਕਿ ਉਹ ਸਰਾਧ ਖੁਆਉਣ ਲਈ ਪੰਡਿਤ ਜੀ ਨੂੰ ਨਾਲ ਲੈ ਕੇ ਕਿਉਂ ਨਹੀਂ ਆਇਆ। ਪੁੱਤਰ ਆਖ ਰਿਹਾ ਸੀ,"ਬਾਪੂ ਪੰਡਿਤ ਜੀ ਦੀ ਤਾਂ ਅੱਜ ਸਰਾਧ ਖਾਣ ਲਈ ਪਹਿਲਾਂ ਹੀ ਪੰਜ ਘਰਾਂ ਵਿੱਚ ਬੁਕਿੰਗ ਐ, ਜੇ ਉਹ ਘਰ ਹੁੰਦੇ ਤਾਂ ਮੈਂ ਉਨ੍ਹਾਂ ਨੂੰ ਜਰੂਰ ਲੈ ਆਉਂਦਾ। ਉਨ੍ਹਾਂ ਦੀ ਲੜਾਈ ਦਾ ਕਾਰਣ ਜਾਣ ਕੇ ਮੈਨੂੰ ਗੁਵਾਂਢੀਆਂ ਵੱਲੋਂ ਆਪਣੀ ਬਜ਼ੁਰਗ ਮਾਤਾ ਨਾਲ ਕੀਤਾ ਜਾਂਦਾ ਦੁਰਵਿਵਹਾਰ ਚੇਤੇ ਆਇਆ। ਮੈਂ ਸੋਚ ਰਹੀ ਸਾਂ ਕਿ ਜਿਹੜੇ ਜਿਉਂਦੇ ਜੀ ਆਪਣੇ ਮਾਂ ਬਾਪ ਦੀ ਸੇਵਾ ਨਹੀਂ ਕਰ ਸਕਦੇ ਉਹ ਮਰਨ ਉਪਰੰਤ ਉਨ੍ਹਾਂ ਦੀ 'ਆਤਮਾ' ਦੀ ਸ਼ਾਂਤੀ ਲਈ ਸ਼ਰਾਧ ਕਰਨ ਦਾ ਖੇਖਣ ਕਿਉਂ ਕਰਦੇ ਹਨ ?

ਰਾਮਪੁਰਾ ਫੂਲ, ਬਠਿੰਡਾ

ਵਪਾਰੀਕਰਨ ਦੀ ਮਾਰ

# ਪੰਜਾਬ ਦੇ ਸਿਹਤ ਖੇਤਰ 'ਚ ਡੂੰਘਾ ਨਿਘਾਰ

**ਡਾ. ਧਰਮਵੀਰ ਗਾਂਧੀ**

ਕੋਈ ਸਮਾਂ ਸੀ ਕਿ ਪੰਜਾਬ ਦੇਸ਼ ਦਾ ਨੰਬਰ ਇਕ ਸੂਬਾ ਮੰਨਿਆ ਜਾਂਦਾ ਸੀ। ਇਸ ਦੀ ਖ਼ੁਸ਼ਹਾਲੀ ਅਤੇ ਇਸ ਦੇ ਲੋਕਾਂ ਦੀ ਸਿਹਤ ਦੀਆਂ ਉਦਾਹਰਣਾਂ ਦਿੱਤੀਆਂ ਜਾਂਦੀਆਂ ਸਨ ਪਰ ਪਿਛਲੇ 35-40 ਸਾਲਾਂ ਦੌਰਾਨ ਸਮਾਜਿਕ ਵਿਕਾਸ ਤੇ ਇਨ੍ਹਾਂ ਦੇ ਮਹੱਤਵਪੂਰਨ ਮਾਪਦੰਡਾਂ ਦੇ ਮਾਮਲੇ ਵਿਚ ਪੰਜਾਬ, ਤਸ਼ਵੀਸ਼ ਨਾਕ ਹੱਦ ਤੱਕ ਪਛੜ ਚੁੱਕਾ ਹੈ। ਪੰਜਾਬ ਦੀ ਖੇਤੀ ਤੇ ਸਨਅਤ ਦੋਵੇਂ ਖੜੋਤ ਦਾ ਸ਼ਿਕਾਰ ਹਨ। ਵਿਕਾਸ ਕਾਰਜ ਲਗਭਗ ਠੱਪ ਹਨ। ਹੁਨਰਮੰਦ ਤੇ ਗੈਰ-ਹੁਨਰਮੰਦ ਬੇਰੁਜ਼ਗਾਰਾਂ ਦੀਆਂ ਲਾਈਨਾਂ ਲੰਬੀਆਂ ਹੋਈਆਂ ਹਨ। ਵਿਦਿਅਕ ਪ੍ਰਬੰਧ ਗੰਭੀਰ ਵਿਗਾੜਾਂ ਤੇ ਨਿਘਾਰ ਦਾ ਸ਼ਿਕਾਰ ਹੈ ਅਤੇ ਪਹਿਲਾਂ ਹੀ ਨਿਗੂਣੀਆਂ ਸਿਹਤ ਸੇਵਾਵਾਂ ਬੰਦ ਹੋਣ ਕਿਨਾਰੇ ਹਨ। ਭੂਮੰਡਲੀਕਰਨ, ਢਾਂਚਾਗਤ ਸੁਧਾਰਾਂ ਅਤੇ ਨਿੱਜੀਕਰਨ ਦੀ ਅੰਨ੍ਹੀ ਧੁੱਸ ਹੇਠ, ਵਿਸ਼ਵ ਬੈਂਕ ਅਤੇ ਕੌਮਾਂਤਰੀ ਮੁਦਰਾ ਫੰਡ ਵਰਗੀਆਂ ਸੰਸਥਾਵਾਂ ਦੇ ਜ਼ਾਹਰਾ ਤੇ ਲੁਕਵੇਂ ਦਿਸ਼ਾ-ਨਿਰਦੇਸ਼ਾਂ ਤਹਿਤ ਵਿੱਢਿਆ, ਸਿਹਤ ਦੇ ਦੂਜੀਆਂ ਸੇਵਾਵਾਂ ਦਾ ਤੇਜ਼ੀ ਨਾਲ ਕੀਤਾ ਜਾ ਰਿਹਾ ਵਪਾਰੀਕਰਨ ਹਾਲਤ ਨੂੰ ਬਦ ਤੋਂ ਬਦਤਰ ਬਣਾਈ ਜਾ ਰਿਹਾ ਹੈ।

ਕਿਸਾਨੀ ਅਤੇ ਪੇਂਡੂ ਤੇ ਸ਼ਹਿਰੀ ਮਜ਼ਦੂਰਾਂ ਦਾ ਵੱਡਾ ਹਿੱਸਾ ਗੰਭੀਰ ਆਰਥਕ ਮੰਦਹਾਲੀ 'ਚੋਂ ਲੰਘ ਰਿਹਾ ਹੈ ਅਤੇ ਭਾਂਤ-ਸੁਭਾਂਤੇ ਕਰਜ਼ਿਆਂ ਦਾ ਸ਼ਿਕਾਰ ਹੈ। ਮੁੱਠੀ ਭਰ ਪੇਂਡੂ ਤੇ ਸ਼ਹਿਰੀ ਧਨਾਢਾਂ, ਭ੍ਰਿਸ਼ਟ ਤੇ ਬੇਈਮਾਨ ਧਨਾਢ ਸਿਆਸਤਦਾਨਾਂ ਤੇ ਅਫਸਰਸ਼ਾਹਾਂ ਅਤੇ ਸਿਸਟਮ ਦਾ ਭੇਤ ਪਾ ਚੁੱਕੇ ਕੁਝ 'ਚੁਤਸ-ਚਲਾਕ' ਬੰਦਿਆਂ ਨੂੰ ਛੱਡ ਕੇ, ਲੋਕਾਈ ਦਾ ਇੱਕ ਵੱਡਾ ਹਿੱਸਾ ਅਜੋਕੇ ਬਹੁਚਰਚਿਤ ਵਿਕਾਸ ਦੇ ਹਾਸ਼ੀਏ 'ਤੇ ਖੜਾ ਹੈ। ਇੱਕੀਵੀਂ ਸਦੀ ਦੇ ਹਾਣ ਦੀਆਂ ਸਹੂਲਤਾਂ ਤੋਂ ਸੱਖਣਾ ਇਹ ਪੰਜਾਬ ਗਰੀਬੀ, ਅਨਪੜ੍ਹਤਾ, ਬਿਮਾਰੀ, ਜਹਾਲਤ ਤੇ ਜਲਾਲਤ ਭਰੀ ਜ਼ਿੰਦਗੀ ਜਿਉਣ ਲਈ ਸਰਾਪਿਆ ਹੋਇਆ ਹੈ। ਇਨ੍ਹਾਂ ਜ਼ਮੀਨੀ ਹਕੀਕਤਾਂ ਦਾ ਘੇਰਾ ਏਨਾ ਵਸੀਹ ਹੈ ਕਿ ਇੱਕ ਇੱਕ ਵਿਸ਼ਾ ਪੂਰੇ ਪੇਪਰ ਦੀ ਮੰਗ ਕਰਦਾ ਹੈ।

ਬਿਮਾਰੀਆਂ ਦੇ ਇਤਿਹਾਸ 'ਤੇ ਪੰਛੀ ਝਾਤ ਮਾਰਿਆਂ ਇਹ ਗੱਲ ਸਾਫ ਨਜ਼ਰ ਆਉਂਦੀ ਹੈ ਕਿ ਇਤਿਹਾਸ ਦੇ ਕਿਸੇ ਵੀ ਸਮਾਂ ਵਿਸ਼ੇਸ਼ 'ਤੇ ਦੁਨੀਆਂ ਦੇ ਕਿਸੇ ਵੀ ਖਿੱਤਾ ਵਿਸ਼ੇਸ਼ ਵਿੱਚ, ਬਿਮਾਰੀਆਂ ਦਾ ਪੈਟਰਨ ਉਸ ਸਮੇਂ ਦੀ ਪਦਾਰਥਕ ਜ਼ਿੰਦਗੀ, ਆਰਥਕ-ਸਮਾਜਿਕ ਸੰਰਚਨਾ ਅਤੇ ਇਨ੍ਹਾਂ ਦੇ ਅਨੁਸਾਰੀ ਜੀਵਨ ਪੱਧਰ ਅਤੇ ਜੀਵਨ ਸ਼ੈਲੀ ਰਾਹੀਂ ਤੈਅ ਤੇ ਪ੍ਰਭਾਵਤ ਹੁੰਦਾ ਆਇਆ ਹੈ। ਇਤਿਹਾਸ ਗਵਾਹ ਹੈ ਕਿ ਅਠਾਰਵੀਂ ਤੇ ਉਨੀਵੀਂ ਸਦੀ ਦਾ ਯੂਰਪ ਭੁੱਖਮਰੀਆਂ, ਅਕਾਲਾਂ, ਮਹਾਂਮਾਰੀਆਂ ਤੇ ਸੰਕਰਾਮ ਰੋਗਾਂ ਦਾ ਯੂਰਪ ਸੀ। ਪਰ ਸਨਅਤੀ ਇਨਕਲਾਬਾਂ ਤੋਂ ਬਾਦ ਦਾ ਯੂਰਪ ਇਨ੍ਹਾਂ ਅਲਾਮਤਾਂ ਤੋਂ ਨਿਜਾਤ ਪਾ ਚੁੱਕਾ ਹੈ। ਇਹ ਨਹੀਂ ਕਿ ਉਹ ਦੇਸ਼ ਹੁਣ ਰੋਗ ਮੁਕਤ ਹੋ ਚੁੱਕੇ ਹਨ ਪਰ ਉਥੇ ਹੁਣ ਭੁੱਖਮਰੀ, ਗੁਰਬਤ ਤੇ ਕੁਪੋਸ਼ਣ ਦੇ ਰੋਗਾਂ ਦੀ ਥਾਂ, ਨਵੀਂ ਤਰਜ਼ੇ ਜ਼ਿੰਦਗੀ ਦੇ ਰੋਗਾਂ ਨੇ ਲੈ ਲਈ ਹੈ। ਇਨ੍ਹਾਂ ਮੁਲਕਾਂ ਅੰਦਰ ਇਕ ਥੋੜ੍ਹ-ਚਿਰੇ ਦੌਰ ਵਿਚ, ਦੋਵੇਂ ਤਰ੍ਹਾਂ ਦੇ ਰੋਗ ਭਾਰੂ ਰਹੇ ਹਨ ਪਰ ਛੇਤੀ ਹੀ ਪੁਰਾਣੇ ਰੋਗਾਂ ਦੇ ਸੰਤਾਪ ਤੇ ਤਬਾਹੀ ਤੋਂ ਛੁਟਕਾਰਾ ਪਾ ਲਿਆ ਗਿਆ।

ਪਰ ਭਾਰਤ ਸਮੇਤ ਬਹੁਤੇ ਵਿਕਾਸਸ਼ੀਲ ਏਸ਼ੀਆਈ, ਅਫਰੀਕੀ ਤੇ ਲਾਤੀਨੀ ਅਮਰੀਕੀ ਮੁਲਕਾਂ ਅੰਦਰ ਅਜਿਹਾ ਨਹੀਂ ਹੋਇਆ। ਇੱਥੇ ਇਕ ਪਾਸੇ ਲੋਕਾਈ ਦਾ ਵੱਡਾ ਹਿੱਸਾ ਗੁਰਬਤ, ਕੁਪੋਸ਼ਣ, ਛੂਤ ਤੇ ਸੰਕਰਾਮਕ ਰੋਗਾਂ ਦਾ ਸ਼ਿਕਾਰ ਹੈ ਅਤੇ ਦੂਜੇ ਪਾਸੇ ਲੋਕਾਈ ਦਾ ਇੱਕ ਹਿੱਸਾ ਨਵੀਂ ਤਰਜ਼ੇ ਜ਼ਿੰਦਗੀ ਦੇ ਰੋਗਾਂ ਦੀ ਗ੍ਰਿਫਤ ਵਿਚ ਆ ਚੁੱਕਾ ਹੈ। ਮਿਸਾਲ ਦੇ ਤੌਰ 'ਤੇ ਭਾਰਤ ਅੰਦਰ ਸਰਕਾਰ ਦੇ ਆਪਣੇ ਅੰਕੜਿਆਂ ਮੁਤਾਬਕ ਟੀ.ਬੀ. ਦੇ 2 ਕਰੋੜ ਮਰੀਜ਼ ਹਨ। ਨਾਲ ਦੀ ਨਾਲ ਸੰਸਾਰ ਸਿਹਤ ਸੰਸਥਾ 2025 ਤੱਕ ਭਾਰਤ ਵਿਚ ਸ਼ੂਗਰ, ਬਲੱਡ ਪ੍ਰੈਸ਼ਰ ਤੇ ਹਾਰਟ ਅਟੈਕ ਵਗੇ ਰੋਗਾਂ ਦੇ ਮਾਮਲੇ ਵਿਚ ਮਹਾਂਮਾਰੀ ਵਰਗੀ ਹਾਲਤ ਪੈਦਾ ਹੋਣ ਦੀ ਚਿਤਾਵਨੀ ਦੇ ਰਹੀ ਹੈ। ਜ਼ਾਹਿਰ ਹੈ ਕਿ ਅਜ਼ਾਦੀ ਮਿਲਣ ਤੋਂ 58 ਸਾਲ ਬਾਦ ਵੀ ਅਚੰਭਾਜਨਕ ਵਿਗਿਆਨਕ ਲੱਭਤਾਂ, ਲੋੜੀਂਦੇ ਸਾਧਨ-ਸਰੋਤਾਂ ਤੇ ਤਕਨੀਕ ਅਤੇ ਯੋਗ ਮਨੁੱਖੀ ਸ਼ਕਤੀ ਹਾਸਲ ਹੋਣ ਦੇ ਬਾਵਜੂਦ ਕੁਪੋਸ਼ਣ, ਪ੍ਰਦੂਸ਼ਿਤ ਪਾਣੀ ਤੋਂ ਪੈਦਾ ਹੋਣ ਵਾਲੇ ਰੋਗਾਂ-ਹੈਜ਼ੇ, ਦਸਤ-ਕੈਆਂ, ਟਾਈਫਾਈਡ, ਪੀਲੀਏ ਅਤੇ ਟੀ.ਬੀ. ਤੋਂ ਛੁਟਕਾਰਾ ਨਹੀਂ ਪਾਇਆ ਗਿਆ, ਉਲਟਾ ਨਵੇਂ ਰੋਗਾਂ ਨੇ ਆ ਪੈਰ ਧਰਿਆ ਹੈ। ਹਾਲਾਂਕਿ ਇਹ ਸਾਰੇ ਪਿਛਲੇ ਦਿਨੀਂ ਹੀ ਇਕ ਪਾਸੇ ਪਟਿਆਲਾ ਸਮੇਤ ਚਾਰ ਸ਼ਹਿਰਾਂ ਵਿਚ ਟਾਈਫਾਈਡ, ਪੀਲੀਏ ਅਤੇ ਹੈਜ਼ੇ ਕਾਰਨ ਹਜ਼ਾਰਾਂ ਲੋਕਾਂ ਦੇ ਬਿਮਾਰ ਹੋਣ ਅਤੇ ਕੁਝ ਇਕ ਦੇ ਮਰਨ ਦੀਆਂ ਖਬਰਾਂ ਛਪੀਆਂ ਹਨ ਤੇ ਦੂਜੇ ਪਾਸੇ ਲੁਧਿਆਣਾ ਵਿਚ ਸ਼ੇਰਪੁਰ ਬਾਈਪਾਸ 'ਤੇ ਪੰਜਾਬ ਦੇ ਚੌਦਵੇਂ ਦਿਲ ਦੇ ਰੋਗਾਂ ਦੇ ਹਸਪਤਾਲ ਦੇ ਖੁੱਲਣ ਦੇ ਇਸ਼ਤਿਹਾਰ ਵੀ ਅਖਬਾਰਾਂ ਵਿਚ ਛਪੇ ਹਨ।

ਸੱਠਵਿਆਂ ਵਿਚ ਪੰਜਾਬ ਦੇ ਜ਼ਰਈ ਖੇਤਰ ਵਿਚ ਇਕ ਅਸਾਧਾਰਨ ਆਰਥਕ ਗਤੀਵਿਧੀ-ਹਰੇ ਇਨਕਲਾਬ ਦਾ ਆਗਾਜ਼ ਹੋਇਆ। ਖੇਤੀ ਸੈਕਟਰ ਦੇ ਮਸ਼ੀਨੀਕਰਨ, ਸੁਧਰੇ ਹੋਏ ਹਾਈਬ੍ਰਿਡ ਬੀਜਾਂ, ਰਸਾਇਣਕ ਖਾਦਾਂ, ਨਦੀਨ ਨਾਸ਼ਕ ਦਵਾਈਆਂ ਅਤੇ ਬੇਹਤਰ ਸਿੰਚਾਈ, ਮੰਡੀਕਰਨ ਤੇ ਬੈਂਕਿੰਗ ਸਹੂਲਤਾਂ ਨੇ ਛੇਤੀ ਹੀ ਮੁਲਕ ਨੂੰ ਛੋਟੇ ਅਨਾਜਾਂ ਦੀ ਪੈਦਾਵਾਰ ਦੇ ਮਾਮਲੇ ਵਿਚ ਆਤਮ ਨਿਰਭਰ ਬਣਾ ਦਿੱਤਾ। ਖੇਤੀ ਸੈਕਟਰ ਦੀ ਇਸ ਇਤਿਹਾਸਕ ਕਾਇਆ-ਪਲਟੀ ਨੇ ਜਿੱਥੇ ਪੰਜਾਬ ਦੇ ਪਿੰਡਾਂ, ਮੰਡੀਆਂ, ਕਸਬਿਆਂ ਤੇ ਸ਼ਹਿਰਾਂ ਵਿਚ ਮੁਕਾਬਲਤਨ ਖੁਸ਼ਹਾਲੀ ਦਾ ਇਕ ਨਵਾਂ ਦੌਰ ਲੈ ਕੇ ਆਂਦਾ ਉਥੇ ਬਾਅਦ ਵਿਚ ਥੋੜ੍ਹ-ਚਿਰੇ ਸਾਬਤ ਹੋਏ ਇਸ ਦੌਰ ਨੇ ਪੰਜਾਬੀ ਲੋਕਾਂ ਦੇ ਰਹਿਣ-ਸਹਿਣ ਤੇ ਜੀਵਨ-ਜਾਂਚ ਵਿਚ ਕਈ ਗੰਭੀਰ ਵਿਗਾੜ ਪੈਦਾ ਕੀਤੇ। ਵਿਆਪਕ ਮਸ਼ੀਨੀਕਰਨ ਨੇ ਵਿਹਲ ਪੈਦਾ ਕੀਤੀ। ਕਿਸਾਨੀ ਦਾ ਇਕ ਹਿੱਸਾ ਸਰੀਰਕ ਕੰਮ ਨੂੰ ਮੁਕੰਮਲ ਤਿਲਾਂਜਲੀ ਦੇਣ ਦੀ ਹੱਦ ਤੱਕ ਚਲਾ ਗਿਆ। ਇਸ ਸਮੇਂ ਦੌਰਾਨ, ਮੁਲਾਜ਼ਮਤ ਰਾਹੀਂ ਮੱਧ ਵਰਗ



ਵਿਚ ਸ਼ਾਮਲ ਹੋਏ ਲੋਕਾਈ ਦੇ ਇਕ ਹੋਰ ਗਿਣਨਯੋਗ ਹਿੱਸੇ ਨੇ ਵੀ ਇਹੋ ਤਰਜ਼ੇ ਜ਼ਿੰਦਗੀ ਅਪਣਾ ਲਈ।

ਇਹ ਸਭ ਕਾਸੇ ਦੇ ਸਿੱਟੇ ਵਜੋਂ ਪੰਜਾਬੀ ਵਸੋਂ ਦਾ ਚੋਖਾ ਹਿੱਸਾ, ਸਮੇਤ ਪੇਂਡੂ ਲੋਕਾਂ ਦੇ, ਅੱਜ ਨਵੀਂ ਤਰਜ਼ੇ ਜ਼ਿੰਦਗੀ ਦੇ ਰੋਗਾਂ ਜਿਵੇਂ ਮੋਟਾਪਾ, ਬਲੱਡ ਪ੍ਰੈਸ਼ਰ, ਸ਼ੂਗਰ, ਹਾਰਟ ਅਟੈਕ ਆਦਿ ਦਾ ਸ਼ਿਕਾਰ ਹੋ ਚੁੱਕਾ ਹੈ। ਵਰਨਣਯੋਗ ਹੈ ਕਿ ਬਦਲੀ ਤਰਜ਼ੇ ਜ਼ਿੰਦਗੀ ਕਾਰਣ ਪੈਦਾ ਹੋਈਆਂ ਇਨ੍ਹਾਂ ਬਚਾਓਯੋਗ ਬਿਮਾਰੀਆਂ ਦੇ ਇਸ ਜਮ੍ਹਾਂ ਜੋੜ ਨੇ ਜਿਵੇਂ 50-60 ਸਾਲ ਪਹਿਲਾਂ ਸਮੁੱਚੇ ਯੂਰਪ, ਅਮਰੀਕਾ, ਜਪਾਨ ਤੇ ਹੋਰ ਵਿਕਸਤ ਮੁਲਕਾਂ ਨੂੰ ਆਪਣੀ ਗ੍ਰਿਫਤ 'ਚ ਲਿਆ ਸੀ ਉਵੇਂ ਹੀ ਹੁਣ ਸਮੁੱਚੇ ਪੰਜਾਬ ਦੀ ਹਕੀਕਤ ਬਣ ਚੁੱਕਾ ਹੈ। ਇੱਥੇ ਇਹ ਜ਼ਿਕਰ ਕਰਨਾ ਵਾਜਬ ਹੋਵੇਗਾ ਕਿ ਵਿਕਸਤ ਮੁਲਕਾਂ ਅੰਦਰ ਸਰਕਾਰੀ ਦਖਲਅੰਦਾਜ਼ੀ, ਗੈਰ-ਸਰਕਾਰੀ ਸੰਗਠਨਾਂ ਅਤੇ ਪ੍ਰਚਾਰ ਸਾਧਨਾਂ ਦੇ ਸਾਂਝੇ ਉੱਦਮਾਂ ਨਾਲ ਇਨ੍ਹਾਂ ਬਿਮਾਰੀਆਂ ਨੂੰ ਪਿਛਲ-ਮੋੜਾ ਪੈ ਚੁੱਕਾ ਹੈ ਪਰ ਪੰਜਾਬ ਵਿਚ ਅਜਿਹਾ ਕੋਈ ਉੱਦਮ, ਅਜਿਹੀ ਕੋਈ ਸੰਭਾਵਨਾ ਨਜ਼ਰ ਨਹੀਂ ਆਉਂਦੀ। ਉਪਰੋਕਤ ਬਿਆਨੇ ਤੱਥਾਂ ਤੋਂ ਸਪਸ਼ਟ ਹੈ ਕਿ ਪੰਜਾਬ ਦੀ ਵਸੋਂ ਦਾ ਇਕ ਹਿੱਸਾ ਥੋੜ, ਘੋਰ ਗੁਰਬਤ ਤੇ ਕੁਪੋਸ਼ਣ ਦੀਆਂ ਬਿਮਾਰੀਆਂ ਦਾ ਸ਼ਿਕਾਰ ਹੈ। ਇੱਕ ਹੋਰ ਹਿੱਸਾ ਅਮੀਰੀ ਦੇ ਨਸ਼ੇ 'ਚ ਕੁਚੱਜੇ ਖਾਣ-ਪੀਣ ਤੇ ਮਾੜੇ ਜਿਉਣ ਢੰਗ ਦੀ ਵਜ੍ਹਾ ਨਾਲ ਕਈ ਤਰ੍ਹਾਂ ਦੀਆਂ ਅਲਾਮਤਾਂ ਲਵਾਈ ਬੈਠਾ ਹੈ। ਅਜਿਹੀ ਹੈ ਪੰਜਾਬ ਦੇ ਲੋਕਾਂ ਦੀ ਸਿਹਤ।

ਪੰਜਾਬੀ ਕੌਮ ਦਾ ਤਿੰਨ ਚੌਥਾਈ ਦੇ ਕਰੀਬ ਹਿੱਸਾ, ਅੱਜ ਸ਼ਰਾਬ, ਭੁੱਕੀ, ਅਫੀਮ, ਨਸ਼ੇ ਜਾਂ ਨੀਂਦ ਵਾਲੀਆਂ ਗੋਲੀਆਂ ਖਾ ਕੇ ਸੌਂਦਾ ਹੈ। ਉਸ ਦੀ ਜੰਮਣ-ਭੋਇੰ ਉਸ ਨੂੰ ਸੰਭਾਲ ਨਹੀਂ ਰਹੀ। ਇਹੋ ਕਾਰਣ ਹੈ ਕਿ ਉਹ ਜੱਦੀ ਜ਼ਮੀਨ ਤੇ ਜਾਨ ਦੀ ਬਾਜ਼ੀ ਲਾ ਕੇ ਘਰੋਂ ਹਜ਼ਾਰਾਂ ਮੀਲ ਦੂਰ, ਯੱਖ ਠੰਢੇ ਸਮੁੰਦਰਾਂ 'ਚ ਡੁੱਬ ਕੇ ਵੀ, ਵਿਦੇਸ਼ਾਂ ਦੀਆਂ ਹਰੀਆਂ ਚਰਾਗਾਹਾਂ 'ਚ ਜਾਣ ਲਈ ਉਤਾਵਲਾ ਹੈ। ਬੱਬਰ ਅਕਾਲੀਆਂ, ਕੂਕਿਆਂ, ਗਦਰੀ ਬਾਬਿਆਂ ਤੇ ਭਗਤ-ਸਰਾਭਿਆਂ ਦਾ ਪੰਜਾਬ ਜਾਂ ਫਿਰ ਟਰੱਕਾਂ 'ਚ ਦੋਹਰੀਆਂ ਛੱਪਾਂ ਪਾ ਕੇ ਸਾਧਾਂ ਦੇ ਡੇਰਿਆਂ ਤੇ 'ਭੁੱਲਾਂ ਬਖਸ਼ਾਉਂਦਾ' ਤੇ ਅਗਲਾ ਜਨਮ ਸੁਆਰਦਾ ਫਿਰਦਾ ਹੈ। ✿

---

## ਸਿਲ੍ਹਾ ਕੱਢਣ ਵਾਲੇ ਦਾ ਪਰਦਾਫਾਸ਼

**ਸੁਰਿੰਦਰ ਬਿੱਟੂ**

ਅਗਿਆਨਤਾ ਦਾ ਸ਼ਿਕਾਰ ਹੋਏ ਲੋਕ ਮੜ੍ਹੀਆਂ ਤੇ ਡੇਰਿਆਂ ਉੱਪਰ ਲੱਗਦੇ ਮੇਲਿਆਂ ਦੀ ਅਸਲੀਅਤ ਜਾਣੇ ਬਿਨਾ ਭੀੜ ਦਾ ਇੱਕ ਹਿੱਸਾ ਬਣ ਜਾਂਦੇ ਹਨ। ਉਹ ਚੱਲੀ ਮਗਰ ਭੱਲੀ ਦੀ ਕਹਾਵਤ ਅਨੁਸਾਰ ਮੇਲਿਆਂ ਦੀ ਰੌਣਕ ਵਧਾਉਣਾ ਅਪਣਾ ਫਰਜ਼ ਸਮਝਦੇ ਹਨ। ਲਗਪਗ 9 ਕੁ ਸਾਲ ਪਹਿਲਾਂ ਮੰਡੀ ਘੁਬਾਇਆ (ਫਾਜਿਲਕਾ) 'ਚ ਇੱਕ ਅਜਿਹਾ ਵਿਅਕਤੀ ਆਇਆ ਜਿਸ ਨੇ ਪੁਲੀਸ ਚੌਂਕੀ ਕੋਲ ਇੱਕ ਕਿਸਾਨ ਕੋਲੋਂ ਥੋੜ੍ਹੀ ਜਗ੍ਹਾ ਦੀ ਮੰਗ ਇਹ ਆਖ ਕੇ ਕੀਤੀ ਕਿ ਉਸਨੇ ਇੱਥੇ ਭੋਰਾ ਬਣਾ ਕੇ 40 ਦਿਨ ਲਈ ਸਿਲਾ ਕੱਟਣਾ ਹੈ। ਕਿਸਾਨ ਨੇ ਉਸ ਚਾਲਬਾਜ਼ ਦੀਂ ਅਸਲੀਅਤ ਸਮਝਣ ਦੀ ਬਜਾਏ ਉਸਨੂੰ ਇੱਕ ਬਾਬਾ ਸਮਝਕੇ ਆਪਣੇ 'ਧੰਨਭਾਗ' ਕਹਿੰਦਿਆਂ ਉਸਨੂੰ 2 ਮਰਲੇ ਜਗ੍ਹਾ ਦੇ ਦਿੱਤੀ। ਫਿਰ ਕੀ ਸੀ.... ਉਸ ਅਖੌਤੀ ਬਾਬੇ ਨੇ ਇਲਾਕੇ ਵਿੱਚ ਆਪਣਾ ਪ੍ਰਚਾਰ ਸ਼ੁਰੂ ਕਰ ਦਿੱਤਾ। ਲੋਕੀਂ ਦੂਰੋਂ ਦੂਰੋਂ ਆਪਣੀਆਂ ਸਮੱਸਿਆਵਾਂ ਲੈ ਕੇ ਆਉਣ ਲੱਗੇ। ਉਸਦੇ ਲਾਈਲੱਗ ਸ਼ਰਧਾਲੂਆਂ ਦਾ ਪ੍ਰਚਾਰ ਸੀ ਕਿ ਇਹ 'ਮਹਾਰਾਜ' ਤਾਂ ਆਪਣੇ ਇਲਾਕੇ ਦੇ ਇਕੱਲੇ ਇਕੱਲੇ ਵਿਅਕਤੀ ਦੀਆਂ ਤਕਲੀਫਾਂ ਦੂਰ ਕਰ ਦੇਵੇਗਾ। ਜਿਵੇਂ ਜਿਵੇਂ ਉੱਥੇ ਲੋਕਾਂ ਦਾ ਆਉਣਾ ਜਾਣਾ ਵੱਧਦਾ ਗਿਆ, ਤਿਵੇਂ ਹੀ ਅਖੌਤੀ ਬਾਬੇ ਨੇ ਆਪਣਾ ਪ੍ਰਬੰਧ ਵਧਾਉਣਾ ਸ਼ੁਰੂ ਕਰ ਦਿੱਤਾ। ਇੱਕ ਦਿਨ ਬੂਟਾ ਸਿੰਘ ਨਾਂ ਦਾ ਇੱਕ ਵਿਅਕਤੀ ਜਲਾਲਾਬਾਦ (ਪੱਛਮੀ) ਇਕਾਈ ਕੋਲ ਇਹ ਸ਼ਿਕਾਇਤ ਲੈ ਕੇ ਆਇਆ ਕਿ ਸਾਡੀ ਸੋਨੇ ਦੀ ਚੇਨੀ ਗੁੰਮ ਹੋ ਗਈ ਸੀ, ਜਦ ਅਸੀਂ ਉਸ ਅਖੌਤੀ ਬਾਬੇ ਕੋਲ ਪੁੱਛ ਲੈਣ ਗਏ ਤਾਂ ਉਸਨੇ ਇੱਕ ਕਿਲੋ ਦੇਸੀ ਘਿਉ ਅਤੇ 500 ਰੁਪਏ ਫੀਸ ਦੇ ਲੈ ਕੇ ਚੇਨੀ ਚੋਰੀ ਕਰਨ ਦਾ ਦੋਸ਼ ਮੇਰੀ ਭਰਜਾਈ 'ਤੇ ਲਾ ਦਿੱਤਾ। ਜਦ ਮੈਨੂੰ ਇਹ ਪਤਾ ਲੱਗਾ ਕਿ ਚੇਨੀ ਤਾਂ ਮੇਰੇ ਪੁੱਤਰ ਨੇ ਹੀ ਚੁਰਾਈ ਹੈ ਤਾਂ ਮੈਨੂੰ ਅਖੌਤੀ ਬਾਬੇ ਦੇ ਬਹੁਤ ਗੁੱਸਾ ਆਇਆ। ਉਸ ਵਿਅਕਤੀ ਦੀ ਸ਼ਿਕਾਇਤ 'ਤੇ ਜਦ ਅਸੀਂ ਡੇਰੇ ਜਾਣ ਤੋਂ ਪਹਿਲਾਂ ਨੇੜਲੀ ਪੁਲੀਸ ਚੌਂਕੀ ਦੇ ਇੰਚਾਰਜ ਨਾਲ ਗੱਲ ਕੀਤੀ ਤਾਂ ਉਸਨੇ ਹਰ ਤਰ੍ਹਾਂ ਦੇ ਸਹਿਯੋਗ ਦਾ ਵਾਅਦਾ ਕੀਤਾ। ਪਹਿਲੇ ਦਿਨ ਉਸ ਅਖੌਤੀ ਬਾਬੇ ਨਾਲ ਸਾਡੀ ਮੁਲਾਕਾਤ ਨਹੀਂ ਹੋਈ, ਪਰ ਕਈ ਦਿਨਾਂ ਬਾਅਦ ਜਦ ਮੈਂ ਤੇ ਕੰਵਰਜੀਤ ਉਸ ਦੇ ਡੇਰੇ 'ਤੇ ਗਏ ਤਾਂ ਉਸ ਨਾਲ ਗੱਲਬਾਤ ਚਲਾਈ। ਅਸੀਂ ਉਸਨੂੰ ਆਖਿਆ ਕਿ ਸਾਡੀ ਚੇਨੀ ਗੁਆਚ ਗਈ ਹੈ, ਤੁਸੀਂ ਸਾਡੀ ਮਦਦ ਕਰੋ। ਉਸਨੇ ਪਹਿਲਾਂ ਫੀਸ ਵਜੋਂ ਸਾਡੇ ਤੋਂ 50 ਰੁਪਏ ਉੱਥੇ ਪਈ ਮੂਰਤੀ ਅੱਗੇ ਰਖਵਾ ਲਏ। ਫਿਰ ਉਹ ਆਪਣਾ ਸਾਫਾ ਖੋਲ੍ਹ ਕੇ ਸਿਰ ਘੁਮਾਉਣ ਲੱਗ ਪਿਆ। ਇਸ ਹਾਲਤ ਵਿੱਚ ਉਹ ਸਾਨੂੰ ਪੁੱਛਣ ਲੱਗਾ ਕਿ ਇੱਕ ਔਰਤ ਮੇਰੇ ਸਾਹਮਣੇ ਖੜ੍ਹੀ ਹੈ ਤੇ ਦਰਾਜ ਵਿੱਚੋਂ ਚੇਨੀ ਚੁਰਾ ਰਹੀ ਹੈ। ਇਹ ਤੁਹਾਡੀ ਨੌਕਰਾਣੀ ਵੀ ਹੋ ਸਕਦੀ ਹੈ ਤੇ ਭੈਣ ਭਰਜਾਈ ਵੀ। ਜਦ ਮੈਂ ਉਸਨੂੰ ਆਖਿਆ ਕਿ ਸਾਡੇ ਘਰ ਤਾਂ ਪੋਚੇ ਲਾਉਣ ਵਾਲੇ ਫਰਸ਼ ਹੀ ਨਹੀਂ ਹਨ ਤਾਂ ਫਿਰ ਪੋਚਾ ਲਾਉਣ ਵਾਲੀ ਨੌਕਰਾਣੀ ਕਿਥੋਂ ਆ ਗਈ। ਤੂੰ ਸਾਫ ਝੂਠ ਬੋਲ ਰਿਹਾ ਹੈਂ ਤੇ ਪਹਿਲਾਂ ਵੀ ਅਜਿਹਾ ਪਾਖੰਡ ਰਚਕੇ ਲੋਕਾਂ ਨੂੰ ਲੁੱਟ ਚੁੱਕਾ ਹੈਂ। ਜੇਕਰ ਤੂੰ ਆਪਣਾ ਭਲਾ ਚਾਹੁੰਨੈਂ ਤਾਂ ਆਪਣਾ ਇਹ ਢਮਢਮਾ ਬੰਦ ਕਰਕੇ ਸਾਡੇ ਨਾਲ ↵

↳ ਪੁਲੀਸ ਥਾਣੇ ਚੱਲ। ਉਸਦੇ ਕੁਝ ਸਮਰਥਕਾਂ 'ਤੇ ਇੱਕ ਸਿਆਸੀ ਆਦਮੀ ਦੇ ਦਖਲ ਦੇਣ 'ਤੇ ਇੱਕ ਵਾਰ ਤਾਂ ਪੁਲੀਸ ਨੇ ਉਸਦੇ ਖਿਲਾਫ ਕੋਈ ਕਾਰਵਾਈ ਨਹੀਂ ਕੀਤੀ ਪ੍ਰੰਤੂ ਫਿਰ ਜਦ ਦੋ ਦਿਨਾਂ ਬਾਅਦ ਬਲਵਿੰਦਰ ਪਹਿਲਵਾਨ, ਮਾਸਟਰ ਆਸ਼ੂਤੋਸ਼, ਅਜੇ ਪੱਲਾ, ਡਾ. ਜੈ ਰਾਮ, ਮਾ. ਮੁਕੇਸ਼, ਰਣਜੀਤ ਮੋਠਾਂਵਾਲੀ, ਸੁਰਜੀਤ ਤੇ ਪੀੜਤ ਵਿਅਕਤੀ ਬੂਟਾ ਸਿੰਘ ਨੂੰ ਨਾਲ ਲੈ ਕੇ ਮੁੜ ਚੌਂਕੀ ਇੰਚਾਰਜ ਪਾਸ ਗਏ ਤਾਂ ਉਸਨੇ ਫੌਰੀ ਕਰਵਾਈ ਕਰਦਿਆਂ ਮੌਕੇ 'ਤੇ ਜਾ ਕੇ ਅਖੌਤੀ ਬਾਬੇ ਦੀ ਤਲਾਸ਼ੀ ਲਈ ਤੇ ਉਸ ਕੋਲੋਂ ਨਸ਼ੇ ਦੀਆਂ ਗੋਲੀਆਂ ਤੇ ਹੋਰ ਸਮਾਨ ਬਰਾਮਦ ਕੀਤਾ। ਉਸ ਨੇ ਆਪਣੇ ਸ਼ਰਧਾਲੂਆਂ ਦੀ ਹਾਜ਼ਰੀ ਵਿੱਚ ਸਾਫ ਮੰਨਿਆ ਕਿ ਉਸ ਕੋਲ ਕਿਸੇ ਕਿਸਮ ਦੀ ਕੋਈ ਗੈਬੀ ਸ਼ਕਤੀ ਨਹੀਂ ਹੈ। ਉਹ ਤਾਂ ਆਪਣਾ ਤੋਰੀ ਫੁਲਕਾ ਚਲਾਉਣ ਲਈ ਸਿਲਾ ਕੱਢਣ ਦਾ ਪ੍ਰਪੰਚ ਰਚ ਰਿਹਾ ਸੀ। ਜੇਕਰ ਅਸੀਂ ਮੌਕੇ 'ਤੇ ਜਾ ਕੇ ਦਖਲ ਅੰਦਾਜ਼ੀ ਨਾ ਕਰਦੇ ਉਹ ਅਖੌਤੀ ਬਾਬੇ ਦਾ ਡੇਰਾ ਚੱਲ ਜਾਣਾ ਸੀ।

# ਅਨੀਤਾ ਦਾ ਡਰ

ਅਨੀਤਾ ਖਾਂਦੇ ਪੀਂਦੇ ਸ਼ਾਹੂਕਾਰ ਪਰਿਵਾਰ ਹੱਸਮੁੱਖ ਸੁਭਾਅ ਦੀ ਵੱਡੀ ਲੜਕੀ ਸੀ। ਘਰ ਵਿੱਚ ਕੋਈ ਰੋਕ ਟੋਕ ਨਾ ਹੋਣ ਤੇ ਹਰ ਤਰ੍ਹਾਂ ਦੀ ਸੁਖ ਸਹੂਲਤ ਮਾਨਣ ਕਰਕੇ ਉਸ ਨੇ ਕਦੇ ਮਾੜੇ ਦਿਨ ਨਹੀਂ ਸਨ ਵੇਖੇ। ਗਰੈਜੂਏਸ਼ਨ ਕਰਨ ਉਪਰੰਤ ਉਸ ਨੇ ਪੜ੍ਹਾਈ ਛੱਡ ਦਿੱਤੀ ਤੇ ਘਰ ਬੈਠ ਗਈ। ਮਾਪਿਆਂ ਨੇ ਕਾਫੀ ਯਤਨ ਜੁਟਾ ਕੇ ਆਪਣੇ ਖਾਨਦਾਨ ਦੇ ਬਰਾਬਰ ਦਾ ਲੜਕਾ ਲੱਭਿਆ ਤੇ ਉਸ ਦੀ ਮੰਗਣੀ ਕਰ ਦਿੱਤੀ। ਇਸ ਸਬੰਧੀ ਮਾਪਿਆਂ ਨੇ ਪਹਿਲਾਂ ਅਨੀਤਾ ਦਾ ਵਿਚਾਰ ਜਾਣ ਕੇ ਉਸ ਤੋਂ ਹਾਂ ਕਰਵਾਈ ਸੀ। ਮੰਗਣੀ ਦੀ ਰਸਮ ਹੋਣ ਤੋਂ ਇੱਕ ਮਹੀਨਾ ਪਹਿਲਾਂ ਤੇ ਮਗਰੋਂ ਘਰ ਵਿੱਚ ਖੁਸ਼ੀ ਦਾ ਮਾਹੌਲ ਰਿਹਾ। ਅਨੀਤਾ ਨੂੰ ਆਪਣੇ ਹੋਣ ਵਾਲੇ ਪਤੀ ਤੇ ਸਹੁਰੇ ਪਰਿਵਾਰ ਨਾਲ ਫੋਨ ਰਾਹੀਂ ਗੱਲਬਾਤ ਕਰਨ ਦੀ ਛੋਟ ਹੋਣ ਕਰਕੇ ਉਹ ਸਾਰਾ ਦਿਨ ਇਸੇ ਕੰਮ ਹੀ ਲੱਗੀ ਰਹਿੰਦੀ। ਆਪਣੀ ਆਉਣ ਵਾਲੀ ਜ਼ਿੰਦਗੀ ਬਾਰੇ ਸੋਚ ਕੇ ਉਸ ਦੇ ਮਨ ਵਿੱਚ ਖੁਸ਼ੀ ਦੇ ਲੱਡੂ ਭੁਰਦੇ ਰਹਿੰਦੇ।

ਪਰਿਵਾਰ ਵਾਲੇ ਉਸ ਦੇ ਵਿਆਹ ਸਬੰਧੀ ਰਿਸ਼ਤੇਦਾਰਾਂ ਨਾਲ ਸਲਾਹ ਮਸ਼ਵਰਾ ਕਰਕੇ ਦਿਨ ਨਿਸ਼ਚਿਤ ਕਰਨ ਵਿੱਚ ਲੱਗੇ ਹੋਏ ਸਨ ਕਿ ਅਨੀਤਾ ਦਾ ਮਨ ਬਦਲ ਗਿਆ। ਉਸ ਦੇ ਚਿਹਰੇ ਤੇ ਖੁਸ਼ੀ ਦੀ ਥਾਂ ਉਦਾਸੀ ਨੇ ਮੱਲ ਲਈ। ਉਸ ਨੇ ਆਪਣੇ ਮੰਗੇਤਰ ਨਾਲ ਫੋਨ ਤੇ ਗੱਲਬਾਤ ਕਰਨੀ ਬੰਦ ਕਰ ਦਿੱਤੀ। ਆਪਣੇ ਘਰ ਦੇ ਮੈਂਬਰਾਂ ਪ੍ਰਤੀ ਵੀ ਉਸ ਦਾ ਵਤੀਰਾ ਬਦਲ ਗਿਆ। ਜਦ ਕੋਈ ਉਸ ਨੂੰ ਬਦਲੇ ਹੋਏ ਵਤੀਰੇ ਬਾਰੇ ਪੁੱਛਦਾ ਤਾਂ ਉਹ ਅੱਗੋਂ ਖਾਣ ਨੂੰ ਪੈਂਦੀ। ਉਸ ਨੇ ਖਾਣ ਪੀਣ ਦੇ ਨਾਲ ਨਾਲ ਆਪਣਾ ਖਿਆਲ ਰੱਖਣ ਦੀ ਰੁਚੀ ਵੀ ਤਿਆਗ ਦਿੱਤੀ। ਪਰਿਵਾਰ ਵਾਲੇ ਇਹ ਵੇਖ ਕੇ ਦੁਖੀ ਤਾਂ ਸਨ ਪਰ ਇਹ ਸੋਚ ਕੇ ਚੁੱਪ ਸਨ ਕਿ ਨਵੇਂ ਰਿਸ਼ਤਿਆਂ ਵਿੱਚ ਕੋਈ ਨਾ ਕੋਈ ਮਨ ਮੁਟਾਵ ਹੋ ਈ ਜਾਂਦਾ ਹੈ,ਆਪੇ ਚਾਰ ਦਿਨਾਂ ਨੂੰ ਇਸ ਦਾ ਮਨ ਬਦਲ ਜਾਵੇਗਾ। ਪਰ ਇੱਕ ਦਿਨ ਅਨੀਤਾ ਨੇ ਆਪਣੀ ਮਾਂ ਨੂੰ ਇਹ ਸ਼ਬਦ ਆਖ ਕੇ,"ਮੈਂ ਉੱਥੇ ਕਿਸੇ ਵੀ ਹਾਲਤ ਵਿੱਚ ਸ਼ਾਦੀ ਨਹੀਂ ਕਰਵਾਵਾਂਗੀ,ਇਹਦੇ ਨਾਲੋਂ ਤਾਂ ਚੰਗਾ ਹੈ ਤੁਸੀਂ ਮੈਨੂੰ ਕੁਸ਼ ਦੇ ਕੇ ਮਾਰ ਦਿਓ" ਨਵੀਂ ਸਮੱਸਿਆ ਖੜੀ ਕਰ ਦਿੱਤੀ। ਜਦ ਉਸ ਦੀ ਮਾਂ ਨੇ ਇਹ ਗੱਲ ਪਰਿਵਾਰ ਦੇ ਬਾਕੀ ਜੀਆਂ ਨੂੰ ਦੱਸੀ ਤਾਂ ਉਹਨਾਂ ਦੇ ਪੈਰਾਂ ਹੇਠੋਂ ਜਮੀਨ ਹੀ ਖਿਸਕ ਗਈ। ਸਰਦਾ ਪੁੱਜਦਾ ਪਰਿਵਾਰ ਹੋਣ ਕਰਕੇ ਉਹਨਾਂ ਮੰਗਣੀ ਦੀ ਰਸਮ ਤੇ ਹੀ ਲੱਖਾਂ ਰੁਪਏ ਖਰਚ ਕੀਤੇ ਸਨ। ਇਸ ਲਈ ਹੋਏ ਰਿਸ਼ਤੇ ਨੂੰ ਤੋੜਨ ਬਾਰੇ ਉਹ ਸੋਚ ਵੀ ਨਹੀਂ ਸਨ ਸਕਦੇ। ਕੁਝ ਦਿਨਾਂ ਬਾਅਦ ਮਾਪਿਆਂ ਨੇ ਅਨੀਤਾ ਨੂੰ ਇਸ ਮਸਲੇ ਬਾਰੇ ਪਿਆਰ ਨਾਲ ਪੁੱਛਿਆ ਤਾਂ ਉਸ ਨੇ ਪਹਿਲਾਂ ਵਾਲਾ ਜਵਾਬ ਹੀ ਦਿੱਤਾ। ਉਸ ਦਾ ਅਜਿਹਾ ਵਤੀਰਾ ਵੇਖ ਕੇ ਮਾਪਿਆਂ ਦਾ ਨਿਰਾਸ਼ ਹੋਣਾ ਸੁਭਾਵਿਕ ਸੀ। ਉਹਨਾਂ ਨੇ ਇਹ ਮਸਲਾ ਆਪਣੇ ਨੇੜਲੇ ਰਿਸ਼ਤੇਦਾਰਾਂ ਨਾਲ ਵਿਚਾਰਿਆ ਤਾਂ ਸਾਰੇ ਇਸ ਗੱਲੋਂ ਹੈਰਾਨ ਸਨ ਕਿ ਏਨੀਂ ਪੜ੍ਹੀ ਲਿਖੀ ਤੇ ਸਿਆਣੀ ਕੁੜੀ ਨੂੰ ਆਖਿਰ ਕੀ ਹੋ ਗਿਆ ਹੈ। ਸਭਨਾਂ ਦੀ ਸਾਂਝੀ ਰਾਇ ਇਹ ਸੀ ਕਿ ਜਰੂਰ ਹੀ ਕੁੜੀ ਨੂੰ ਕਿਸੇ ਦੀ 'ਨਜ਼ਰ' ਲੱਗ ਗਈ ਹੈ ਤੇ ਜਾਂ ਫਿਰ ਕੋਈ 'ਔਹਰ' ਹੋ ਗਈ ਹੈ। ਇਸ ਪ੍ਰੇਸ਼ਾਨੀ ਦੇ ਹੱਲ ਲਈ ਉਹਨਾਂ ਕਿਸੇ ਤਾਂਤਰਿਕ ਦੀ 'ਮੱਦਦ' ਲੈਣ ਦਾ ਫੈਸਲਾ ਕੀਤਾ। ਇੱਕ ਤਾਂਤਰਿਕ ਪਰਿਵਾਰ ਦਾ ਪੁਰਾਣਾ ਜਾਣੂੰ ਸੀ। ਜਦ ਉਹਨਾਂ ਉਸ ਕੋਲ ਜਾ ਕੇ ਆਪਣੀ ਪ੍ਰੇਸ਼ਾਨੀ ਦੱਸੀ ਤਾਂ ਉਸ ਨੇ ਤੁਰੰਤ ਆਖਿਆ,"ਤੁਸੀਂ ਗੱਲ ਤਾਂ ਆਪ ਹੀ ਬੁੱਝ ਲਈ ਹੈ ਲੜਕੀ ਨੂੰ ਇਹੋ ਔਹਰ ਹੈ ਕਿ ਉਸ ਤੇ ਕਿਸੇ ਬਦਰੂਹ ਦਾ ਸਾਇਆ ਪੈ ਗਿਆ ਹੈ,ਇਸ ਦਾ ਇਲਾਜ ਤਾਂ ਮੈਂ ਰਾਤ ਨੂੰ ਚੌਂਕੀ ਲਾ ਕੇ ਤਾਂਤਰਿਕ ਵਿਦਿਆ ਰਾਹੀਂ ਵੇਖਾਂਗਾ,ਹਾਲ ਦੀ ਘੜੀ ਤੁਸੀਂ ਇਹ ਪਵਿੱਤਰ ਜਲ ਤੇ ਲਾਚੀਆਂ ਲੈ ਜਾਓ ਤੇ ਬੇਫਿਕਰ ਹੋ ਜਾਓ, ਇਹ ਤੁਹਾਡੀ ਨਹੀਂ ਮੇਰੀ ਬੇਟੀ ਹੈ,ਕੱਲ੍ਹ ਨੂੰ ਫੇਰ ਆ ਜਾਣਾ,ਤੇ ਜਾਂਦੇ ਸਮੇਂ ਦੇਵੀ ਦੀ ਮੂਰਤੀ ਸਾਂਹਵੇਂ ਸ਼ਰਧਾ ਅਨੁਸਾਰ ਮੱਥਾ ਜਰੂਰ ਟੇਕ ਜਾਣਾ।" ਪਰਿਵਾਰ ਦੇ ਮੈਂਬਰ ਤਾਂਤਰਿਕ ਦੀ ਗੱਲ ਸੁਣ ਕੇ ਹੌਂਸਲੇ ਵਿੱਚ ਹੋ ਗਏ ਤੇ ਨਿਸ਼ਚਿੰਤ ਹੋ ਕੇ ਆਪਣੇ ਘਰ ਪਰਤ ਆਏ। ਉਹਨਾਂ ਤਾਂਤਰਿਕ ਦੇ ਕਹੇ ਅਨੁਸਾਰ ਲੜਕੀ ਕੇ ਕਮਰੇ ਵਿੱਚ ਪਵਿੱਤਰ ਜਲ ਦਾ ਛੱਟਾ ਦਿੱਤਾ ਤੇ ਲਾਚੀ ਉਸ ਨੂੰ ਦੁੱਧ ਵਿੱਚ ਉਬਾਲ ਕੇ ਦੇ ਦਿੱਤੀ। ਉਸ ਰਾਤ ਉਹ ਬੇਫਿਕਰ ਹੋ ਕੇ ਸੁੱਤੇ। ਅਗਲੇ ਦਿਨ ਫਿਰ ਤਾਂਤਰਿਕ ਦੀ ਸ਼ਰਨ ਵਿੱਚ ਗਏ ਤਾਂ ਉਸ ਨੇ ਮੋਟੀ ਸਾਮੀ ਫਸੀ ਵੇਖ ਕੇ 5100 ਰੁਪਏ ਦਾ ਹਵਨ ਕਰਵਾਉਣ ਤੇ ਬਦਰੂਹ ਦੇ ਪ੍ਰਭਾਵ ਨੂੰ ਖ਼ਤਮ ਕਰਨ ਲਈ ਏਨੇ ਹੀ ਪੈਸਿਆਂ ਦਾ ਚੌਰਸਤੇ ਵਿੱਚ ਟੂਣਾ ਕਰਨ ਦਾ ਸਮਾਨ ਮੰਗਵਾ ਲਿਆ। ਇਹ ਸਾਰਾ ਉਪਾਅ ਕਰਨ ਦੇ ਹਫ਼ਤਾ ਬੀਤਣ ਉਪਰੰਤ ਵੀ ਜਦ ਲੜਕੀ ਦੀ ਹਾਲਤ ਵਿੱਚ ਕੋਈ ਸੁਧਾਰ ਨਾ ਹੋਇਆ ਤਾਂ ਮਾਪਿਆਂ ਦੀ ਪ੍ਰੇਸ਼ਾਨੀ ਹੋਰ ਵਧ ਗਈ। ਦੂਸਰੇ ਪਾਸੇ ਲੜਕੇ ਵਾਲੇ ਵਿਆਹ ਦਾ ਦਿਨ ਨਿਸ਼ਚਿਤ ਕਰਨ ਲਈ ਜ਼ੋਰ ਪਾਉਣ ਲੱਗੇ ਪਰ ਲੜਕੀ ਉਹਨਾਂ ਦੀ ਕੋਈ ਵੀ ਗੱਲ ਸੁਨਣ ਨੂੰ ਤਿਆਰ ਨਹੀਂ ਸੀ। ਉਹ ਫਿਰ ਤਾਂਤਰਿਕ ਕੋਲ ਗਏ ਪਰ ਉਸ ਕੋਲੋਂ ਕੋਈ ਤਸੱਲੀਬਖ਼ਸ਼ ਉੱਤਰ ਨਾ ਮਿਲਣ ਤੇ ਕਿਸੇ ਹੋਰ ਸੱਜਣ ਦੇ ਕਹਿਣ ਤੇ ਉਹਨਾਂ ਕਿਸੇ ਹੋਰ ਨਾਮੀਂ ਗਰਾਮੀਂ ਬਾਬੇ ਦੀ ਸ਼ਰਨ ਲਈ। ਉਸ ਅਖੌਤੀ ਬਾਬੇ ਨੇ ਵੀ ਉਹੀ ਗੱਲ ਕੀਤੀ ਤੇ ਇਲਾਜ ਲਈ ਉਸ ਦੇ ਡੇਰੇ ਤੇ ਆ ਕੇ 5 ਚੌਂਕੀਆਂ ਭਰਨ ਦੀ ਹਦਾਇਤ ਕੀਤੀ। ਅਜੇ ਉਹਨਾਂ 3 ਚੌਂਕੀਆਂ ਹੀ ਭਰੀਆਂ ਸਨ ਕਿ ਲੜਕੀ ਦੇ ਮੰਗੇਤਰ ਦੀ ਭੂਆ ਦੀ ਅਚਾਨਕ ਮੌਤ ਹੋ ਗਈ। ਪਰਿਵਾਰ ਦਾ ਓਧਰ ਆਉਣਾ ਜਾਣਾ ਹੋ ਗਿਆ ਪਰ ਲੜਕੀ ਨੇ ਆਪਣੇ ਸਹੁਰੇ ਪਰਿਵਾਰ ਦੇ ਕਿਸੇ ਵੀ ਮੈਂਬਰ ਨਾਲ ਉਹਨਾਂ ਦਾ ਦੁੱਖ ਨਹੀਂ ਵੰਡਾਇਆ।

ਇਸੇ ਦੌਰਾਨ ਲੜਕੀ ਦੇ ਮਾਨਸਿਕ ਤੌਰ ਤੇ ਪ੍ਰੇਸ਼ਾਨ ਰਹਿਣ ਦੀ ਖ਼ਬਰ ਉਸ ਦੇ ਸਹੁਰੇ ਪਰਿਵਾਰ ਤੱਕ ਵੀ ਜਾ ਪਹੁੰਚੀ ਪਰ ਲੜਕੀ ਦੇ ਮਾਪਿਆਂ ਨੂੰ ਇੱਕ ਹੋਰ ਨਵੀਂ ਸਮੱਸਿਆ ਨੇ ਘੇਰ ਲਿਆ ਜਦ ਇੱਕ ਦਿਨ ਬੈਠੀ ਬੈਠੀ ਲੜਕੀ ਅਚਾਨਕ ਬੇਹੋਸ਼ ਹੋ ਕੇ ਡਿੱਗ ਪਈ ਤੇ ਬੋਲਣ ਲੱਗੀ,"ਮੈਂ ਪਰਮੇਸ਼ਰੀ ਦੇਵੀ ਬੋਲਦੀ ਆਂ...ਇਹ ਕੁੜੀ ਮੇਰੇ ਭਰਾ ਦੀ ਨੂੰਹ ਬਨਣ ਦੇ ਕਾਬਲ ਨਹੀਂ ਹੈ ਤੇ ਨਾਂ ਹੀ ਮੈਂ ਅਜਿਹਾ ਹੋਣ ਦਿਆਂਗੀ। ਆਪਣੀ ਤੇ ਪਰਿਵਾਰ ਦੀ ਭਲੀ ਚਾਹੁੰਦੇ ਹੋ ਤਾਂ ਇਸ



ਲੜਕੀ ਨੂੰ ਸਾਡੇ ਪਰਿਵਾਰ 'ਚ ਵਿਆਹੁਣ ਦਾ ਖਿਆਲ ਮਨ ਵਿੱਚੋਂ ਕੱਢ ਦਿਓ ਨਹੀਂ ਤਾਂ ਨਤੀਜੇ ਭੁਗਤਣ ਲਈ ਤਿਆਰ ਰਹੋ।" ਲੜਕੀ ਦੇ ਇਹ ਬੋਲ ਪਰਿਵਾਰ ਦੇ ਸਾਰੇ ਮੈਂਬਰਾਂ ਨੇ ਸੁਣੇ। ਕੁਝ ਸਮੇਂ ਬਾਅਦ ਜਦੋਂ ਉਹ ਹੋਸ਼ ਵਿੱਚ ਆਈ ਤਾਂ ਪੁੱਛਣ ਤੇ ਉਸ ਨੇ ਆਖਿਆ ਕਿ ਮੈਨੂੰ ਕਿਸੇ ਵੀ ਗੱਲ ਦਾ ਨਹੀਂ ਪਤਾ। ਇਸ ਘਟਨਾ ਤੋਂ ਬਾਅਦ ਘਰ ਦਾ ਸੁਖ਼-ਚੈਨ ਕਿਧਰੇ ਖੰਭ ਲਾ ਕੇ ਉੱਡ ਗਿਆ। ਪਰਿਵਾਰ ਦੇ ਸਾਰੇ ਮੈਂਬਰ ਪ੍ਰੇਸ਼ਾਨ ਰਹਿਣ ਲੱਗੇ ਤੇ ਉਹ ਸਾਰਾ ਦਿਨ ਇਸ ਮਸਲੇ ਦੇ ਹੱਲ ਬਾਰੇ ਹੀ ਸੋਚਦੇ ਰਹਿੰਦੇ। ਉਹਨਾਂ ਜਿਸ ਨੂੰ ਵੀ ਆਪਣਾ ਇਹ ਦੁੱਖ ਦੱਸਿਆ ਤਾਂ ਅਗਲੇ ਵੱਲੋਂ ਦਿੱਤਾ ਗਿਆ ਹਰ ਮਸ਼ਵਰਾ ਪਰਿਵਾਰ ਨੇ ਮੰਨਿਆ ਤੇ ਲੜਕੀ ਦੇ ਇਲਾਜ ਲਈ ਪੰਜਾਬ ਤਾਂ ਕੀ ਸਗੋਂ ਗੁਆਂਢੀ ਰਾਜਾਂ ਦੇ ਤਾਂਤਰਿਕਾਂ ਤੇ ਅਖੌਤੀ ਬਾਬਿਆਂ ਤੱਕ ਪਹੁੰਚ ਕੀਤੀ ਪਰ ਮਸਲਾ ਹੱਲ ਹੋਣ ਦੀ ਬਜਾਏ ਹੋਰ ਉਲਝਦਾ ਗਿਆ ਤੇ ਲੜਕੀ ਦੀ ਹਾਲਤ ਬਦਤਰ ਹੁੰਦੀ ਗਈ। ਫਿਰ ਵੀ ਉਹ ਤਾਂਤਰਿਕਾਂ ਦੇ ਕਹੇ ਅਨੁਸਾਰ ਟੂਣੇ ਟਾਮਣ ਕਰਦੇ ਹੋਏ ਧਨ ਲੁਟਾਉਂਦੇ ਰਹੇ।

ਲੜਕੀ ਦੇ ਸਹੁਰੇ ਪਰਿਵਾਰ 'ਚ ਅਚਾਨਕ ਮੌਤ ਹੋਣ ਕਰਕੇ ਉਹ ਕੁੱਝ ਮਹੀਨੇ ਵਿਆਹ ਲਈ ਚੁੱਪ ਰਹੇ ਪਰ ਲੜਕੀ ਦੀ ਹਾਲਤ ਤੇ ਵਾਪਰ ਰਹੀਆਂ ਘਟਨਾਵਾਂ ਨੇ ਇਸ ਪਰਿਵਾਰ ਦਾ ਸੁਖ ਚੈਨ ਛਿੱਕੇ ਟੰਗਿਆ ਹੋਇਆ ਸੀ। ਜਦ ਕਿਸੇ ਪਾਸਿਓਂ ਘਰ ਦੀ ਹਾਲਤ ਸੁਧਰਨ ਦੀ ਕੋਈ ਆਸ ਨਾ ਰਹੀ ਤਾਂ ਪਰਿਵਾਰ ਨੇ ਰਿਸ਼ਤੇਦਾਰਾਂ ਦੇ ਕਹਿਣ ਤੇ ਧਰਮ ਦਾ ਆਸਰਾ ਵੀ ਤੱਕਿਆ। ਜਲਦੀ ਹੀ ਪ੍ਰਬੰਧ ਕਰਕੇ ਘਰ ਨੂੰ ਰੂਹ ਦੇ ਸਾਏ ਤੋਂ ਮੁਕਤ ਕਰਨ ਲਈ 'ਜਗਰਾਤਾ' ਕਰਵਾਇਆ ਗਿਆ। ਜਦ ਇਹ ਕਾਰਜ ਸੰਪੰਨ ਹੋ ਗਿਆ ਤਾਂ ਪਰਿਵਾਰ ਨੂੰ ਆਸ ਬੱਝੀ ਕਿ ਹੁਣ ਜਰੂਰ ਹੀ ਸੁਖ਼ ਦੇ ਦਿਨ ਵਾਪਸ ਪਰਤ ਆਉਣਗੇ ਪਰ ਅਗਲੇ ਹੀ ਦਿਨ ਪੀੜਤ ਲੜਕੀ ਦੇ ਪਾਇਆ ਹੋਇਆ ਨਵਾਂ ਸੂਟ ਆਪਣੇ ਆਪ ਕੱਟਿਆ ਗਿਆ। ਇਹ ਵੇਖ ਕੇ ਪਰਿਵਾਰ ਦੇ ਮੈਂਬਰ ਸਹਿਮ ਗਏ ਤੇ ਉਹਨਾਂ ਇੱਕ 'ਮੰਨੇ ਹੋਏ' ਇੱਕ ਅਖੌਤੀ ਤਾਂਤਰਿਕ ਨੂੰ ਆਪਣੇ ਘਰ ਲਿਆਂਦਾ। ਉਹ ਦੋ ਦਿਨ ਘਰ ਵਿੱਚ ਆਪਣੀ ਪਾਠ ਪੂਜਾ ਕਰਕੇ ਮੋਟੀ ਦਕਸ਼ਣਾ ਲੈ ਕੇ ਤੁਰਦਾ ਬਣਿਆ ਪਰ ਲੜਕੀ ਦੀ ਹਾਲਤ ਵਿੱਚ ਕੋਈ ਸੁਧਾਰ ਨਾ ਹੋਇਆ। ਹੁਣ ਉਸ ਲੜਕੀ ਨੂੰ ਆਪਣੇ ਮੰਗੇਤਰ ਨਾਲ ਇਸ ਹੱਦ ਤੱਕ ਨਫ਼ਰਤ ਹੋ ਗਈ ਸੀ ਕਿ ਉਸ ਨੇ ਉਸ ਦੀ ਆਪਣੇ ਕਮਰੇ ਵਿੱਚ ਪਈ ਤਸਵੀਰ ਵੀ ਚੁੱਕ ਕੇ ਕਿਧਰੇ ਲੁਕੋ ਦਿੱਤੀ। ਪਰਿਵਾਰ ਤੇ ਆਈ ਇਸ ਦੁੱਖ਼ ਦੀ ਘੜੀ ਵਿੱਚ ਸਾਰੇ ਢੰਗ ਤਰੀਕੇ ਅਪਨਾ ਕੇ ਨਿਰਾਸ਼ਾ ਪੱਲੇ ਪੈਣ ਤੇ ਲੜਕੀ ਦੇ ਮਾਪਿਆਂ ਨੂੰ ਕਈ ਸੂਝਵਾਨ ਬੰਦਿਆਂ ਵੱਲੋਂ ਤਰਕਸ਼ੀਲਾਂ ਨਾਲ ਸੰਪਰਕ ਕਰਨ ਦੀ ਦਿੱਤੀ ਰਾਇ ਯਾਦ ਆਈ। ਸਿਰੇ ਦੀ ਅੰਧ ਵਿਸ਼ਵਾਸੀ ਮਨੋਬਿਰਤੀ ਸਦਕਾ ਉਹ ਕਈ ਦਿਨ ਇਸ ਬਾਰੇ ਸੋਚਦੇ ਰਹੇ ਤੇ ਆਖਿਰ ਹਾਰ ਹੁੱਟ ਕੇ ਸੁਸਾਇਟੀ ਕੋਲ ਸਹਾਇਤਾ ਲਈ ਆ ਬਹੁੜੇ। ਜਦ ਲੜਕੀ ਨਾਲ ਸਾਰੇ ਮਸਲੇ ਬਾਰੇ ਗੱਲਬਾਤ ਕੀਤੀ ਤਾਂ ਉਹ ਆਪਣੇ ਮੰਗੇਤਰ ਤੇ ਉਸ ਨਾਲ ਵਿਆਹ ਕਰਨ ਬਾਰੇ ਗੱਲ ਸੁਨਣ ਨੂੰ ਹੀ ਤਿਆਰ ਨਹੀਂ ਸੀ। ਉਸ ਸਧਾਰਨ ਹਾਲਤ ਵਿੱਚ ਲਿਆਉਣ ਲਈ ਉਸ ਨਾਲ ਤਿੰਨ ਚਾਰ ਲਗਾਤਾਰ ਬੈਠਕਾਂ ਕੀਤੀਆਂ ਗਈਆਂ ਤੇ ਉਸ ਨੂੰ ਆਪਣੇ ਵਿਸ਼ਵਾਸ 'ਚ ਲੈ ਕੇ ਉਸ ਦੀ ਸਹਿਮਤੀ ਨਾਲ ਮਸਲਾ ਹੱਲ ਕਰਨ ਦਾ ਯਕੀਨ ਦਿਵਾਇਆ ਗਿਆ। ਇਹਨਾਂ ਯਤਨਾਂ ਉਪਰੰਤ ਪੀੜਤ ਲੜਕੀ ਨੇ ਸਹਿਯੋਗ ਦੇਣਾ ਸ਼ੁਰੂ ਕੀਤਾ। ਉਸ ਨੇ ਦੱਸਿਆ ਕਿ ਉਸ ਦੀ ਮੰਗਣੀ ਭਾਵੇਂ ਉਸ ਦੀ ਸਹਿਮਤੀ ਨਾਲ ਹੋਈ ਹੈ ਪਰ ਹੁਣ ਉਹ ਸਾਰੇ ਘਰ ਦਾ ਹਾਲ ਚਾਲ ਜਾਨਣ ਉਪਰੰਤ ਉੱਥੇ ਵਿਆਹ ਨਹੀਂ ਕਰਵਾਉਣਾ ਚਾਹੁੰਦੀ। ਵਾਰ ਵਾਰ ਪੁੱਛਣ ਤੇ ਲੜਕੀ ਨੇ ਦੱਸਿਆ ਕਿ ਫੋਨ ਤੇ ਲਗਾਤਾਰ ਗੱਲ ਕਰਨ ਕਰਕੇ ਉਸ ਦੀ ਆਪਣੇ ਮੰਗੇਤਰ ਨਾਲ ਕੁਝ ਜਿਆਦਾ ਹੀ ਨੇੜਤਾ ਹੋ ਗਈ ਸੀ। ਇਸ ਦੌਰਾਨ ਉਹ ਪਰਿਵਾਰ ਦੇ ਬਾਕੀ ਮੈਂਬਰਾਂ ਨਾਲ ਵੀ ਗੱਲਬਾਤ ਕਰ ਲੈਂਦੀ ਸੀ। ਬਾਕੀ ਮੈਂਬਰਾਂ ਖਾਸ ਕਰਕੇ ਘਰ ਦੀਆਂ ਔਰਤਾਂ ਨਾਲ ਹੋਈ ਗੱਲਬਾਤ ਤੋਂ ਉਸ ਨੂੰ ਇੰਜ ਜਾਪਿਆ ਕਿ ਉਸ ਦੇ ਹੋਣ ਵਾਲੇ ਸਹੁਰੇ ਪਰਿਵਾਰ ਨੂੰ ਉਹਨਾਂ ਨੂੰ ਮਿਲਣ ਵਾਲੇ ਗਹਿਣੇ ਗੱਟੇ ਤੇ ਦਾਜ ਦੇ ਸਮਾਨ ਨਾਲ ਜਿਆਦਾ ਲਗਾਓ ਹੈ ਜਦ ਉਸ ਨੇ ਆਪਣੀ ਇਹ ਸ਼ੰਕਾ ਆਪਣੇ ਮੰਗੇਤਰ ਨਾਲ ਸਾਂਝੀ ਕੀਤੀ ਤਾਂ ਉਸ ਨੇ ਕੋਈ ਤਸੱਲੀਬਖ਼ਸ਼ ਜਵਾਬ ਨਾ ਦਿੱਤਾ ਸਿੱਟੇ ਵਜੋਂ ਉਸ ਦਾ ਸ਼ੱਕ ਹੋਰ ਵੀ ਪੱਕਾ ਹੋ ਗਿਆ ਤੇ ਉਹ ਨਿਰਾਸ਼ਾ ਦੇ ਆਲਮ ਵਿੱਚ ਡੁੱਬ ਗਈ। ਉਸ ਨੇ ਇਹ ਗੱਲ ਆਪਣੀ ਮਾਂ ਨੂੰ ਵੀ ਦੱਸ ਦਿੱਤੀ ਸੀ ਪਰ ਮਾਂ ਨੇ ਵੀ ਉਸ ਦੀ ਗੱਲ ਨੂੰ ਨਹੀਂ ਗੌਲਿਆ ਬਲਕਿ ਦੂਸਰੇ ਪਰਿਵਾਰ ਦੇ ਗੁਣ ਹੀ ਗਾਉਂਦੀ ਰਹੀ। ਲੜਕੀ ਨੂੰ ਇਸ ਗੱਲ ਦਾ ਵਧੇਰੇ ਦੁੱਖ ਸੀ ਕਿ ਉਸ ਦੇ ਪਰਿਵਾਰਕ ਮੈਂਬਰਾਂ ਨੇ ਉਸ ਨੂੰ ਤਸੱਲੀ ਦੇਣ ਦੀ ਬਜਾਏ ਗਲਤ ਰਸਤਾ ਅਖ਼ਤਿਆਰ ਕੀਤਾ ਤੇ ਉਸ ਨੂੰ ਠੀਕ ਕਰਨ ਲਈ ਡੇਰਿਆਂ ਤੇ ਭਟਕਦੇ ਰਹੇ। ਉਸ ਵਿੱਚ ਮੰਗੇਤਰ ਦੀ ਭੂਆ ਪਰਮੇਸ਼ਰੀ ਦੇਵੀ ਦੇ ਆਉਣ ਵਾਲੀ ਗੱਲ ਬਾਰੇ ਉਸ ਨੇ ਸਪੱਸ਼ਟ ਦੱਸਿਆ ਕਿ ਉਸ ਨੂੰ ਇਸ ਬਾਰੇ ਕੋਈ ਇਲਮ ਨਹੀਂ ਹੈ। ਇਹ ਘਟਨਾ ਤਾਂ ਉਸ ਦੇ ਅਚੇਤ ਨਾਲ ਜੁੜੀ ਹੋਈ ਸੀ, ਆਪਣੇ ਪਰਿਵਾਰਕ ਮੈਂਬਰਾਂ ਦੇ ਵਤੀਰੇ ਤੋਂ ਤੰਗ ਆ ਕੇ ਤੇ ਆਂਢ ਗੁਆਂਢ ਦੀਆਂ ਔਰਤਾਂ ਦੀ ਅੰਧ ਵਿਸ਼ਵਾਸੀ ਕਿੱਸੇ ਸੁਣ ਕੇ ਉਸ ਦੇ ਮਨ ਦੀ ਇੱਛਾ ਅਚੇਤ ਰਾਹੀਂ ਪ੍ਰਗਟ ਹੋ ਗਈ। ਇਸੇ ਮਾਨਸਿਕ ਅਵਸਥਾ ਵਿੱਚ ਹੀ ਉਸ ਨੇ ਆਪਣਾ ਨਵਾਂ ਸੂਟ ਕੱਟ ਲਿਆ ਸੀ। ਉਸ ਦੀ ਮਾਨਸਿਕ ਤਸੱਲੀ ਤੇ ਵਿਸ਼ਵਾਸ ਲਈ ਅਸੀਂ ਉਸ ਦੇ ਮੰਗੇਤਰ ਨੂੰ ਬੁਲਾ ਕੇ ਲੜਕੀ ਦੀ ਸ਼ੰਕਾ ਦੂਰ ਕਰਵਾਈ ਤੇ ਉਸ ਨੂੰ ਇਹ ਵਿਸ਼ਵਾਸ ਦਿਵਾਇਆ ਕਿ ਉਸ ਦੇ ਮਾਪੇ ਉਸ ਦੇ ਭਲੇ ਲਈ ਹੀ ਭਟਕਦੇ ਰਹੇ ਹਨ। ਆਪਣੀ ਅਗਿਆਨਤਾ ਕਰਕੇ ਹੀ ਉਹਨਾਂ ਉਸ ਦੇ ਮਨ ਦੀ ਗੱਲ ਨਹੀਂ ਪੁੱਛੀ। ਹਫ਼ਤਾ ਭਰ ਦੇ ਅਜਿਹੇ ਸਫਲ ਯਤਨਾਂ ਉਪਰੰਤ ਲੜਕੀ ਨੂੰ ਸੰਮੋਹਿਕ ਨੀਂਦ ਰਾਹੀਂ ਉਸਾਰੂ ਸੁਝਾਅ ਦੇ ਕੇ ਹਰ ਤਰ੍ਹਾਂ ਨਾਲ ਉਸ ਦੀ ਮਾਨਸਿਕ ਤ੍ਰਿਪਤੀ ਕੀਤੀ ਗਈ। ਉਹੀ ਲੜਕੀ ਜਿਹੜੀ ਆਪਣੇ ਮੰਗੇਤਰ ਤੇ ਵਿਆਹ ਦੀ ਗੱਲ ਸੁਨਣ ਨੂੰ ਤਿਆਰ ਨਹੀਂ ਸੀ, ਆਪਣੇ ਸਾਰੇ ਪਰਿਵਾਰ ਵਿੱਚ ਬੈਠ ਕੇ ਚਾਈਂ ਚਾਈਂ ਵਿਆਹ ਲਈ ਰਾਜ਼ੀ ਹੋ ਗਈ। ਲੜਕੀ ਦਾ ਅਜਿਹਾ ਵਤੀਰਾ ਵੇਖ ਦੇ ਪਰਿਵਾਰ ਦੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਸੀ। ਪਰਿਵਾਰ ਮੈਂਬਰ ਇਸ ਗੱਲੋਂ ਵੀ ਹੈਰਾਨ ਸਨ ਕਿ ਬਿਨਾਂ ਕਿਸੇ ਉਪਾਅ ਦੇ ਉਹ 'ਰੂਹ' ਦੇ ਸਾਏ ਤੋਂ ਕਿਸ ਤਰ੍ਹਾਂ ਮੁਕਤ ਹੋ ਗਈ। ਇਸ ਬਾਰੇ ਅਸੀਂ ਸਾਰੇ ਪਰਿਵਾਰਕ ਮੈਂਬਰਾਂ ਨੂੰ ਤਰਕਸ਼ੀਲ ਸੁਸਾਇਟੀ ਦੀ ਸਮਝ ਬਾਰੇ ਵਿਸਥਾਰ ਨਾਲ ਸਮਝਾਇਆ ਤਾਂ ਉਹਨਾਂ ਦੀਆਂ ਸਾਰੀਆਂ ਸ਼ੰਕਾਵਾਂ ਦੂਰ ਹੋ ਗਈਆਂ। ਲੜਕੀ ਦੇ ਠੀਕ ਹੋਣ ਤੇ ਅਗਲੇ ਮਹੀਨੇ ਮਾਪਿਆਂ ਨੇ ਉਸ ਦੇ ਵਿਆਹ ਦਾ ਦਿਨ ਤੈਅ ਕਰ ਦਿੱਤਾ ਤੇ ਉਹ ਖੁਸ਼ੀ ਨਾਲ ਆਪਣੇ ਸਹੁਰੇ ਘਰ ਚਲੀ ਗਈ। ਹੁਣ ਉਹ ਉਸ ਪਰਿਵਾਰ ਵਿੱਚ ਰਾਜ਼ੀ ਖੁਸ਼ੀ ਆਪਣਾ ਗ੍ਰਹਿਸਥੀ ਜੀਵਨ ਬਸਰ ਕਰ ਰਹੀ ਹੈ।

(ਤਰਕਸ਼ੀਲ ਫੀਚਰ ਸਰਵਿਸ)

# ਭਗਵੰਤ ਆਖੇ ਮੈਂ ਨਹੀਂ ਬਚਣਾ

ਗੁਰਮੀਤ ਖਰੜ

ਗੱਲ ਕੋਈ ਸੱਤ-ਅੱਠ ਵਰ੍ਹੇ ਪਿੱਛੇ ਦੀ ਹੋਵੇਗੀ ਕਿ ਮੈ, ਸੁਜਾਨ, ਜਸਪਾਲ, ਭੁਪਿੰਦਰ, ਜੱਸੀ ਤੇ ਇਕ ਦੋ ਹੋਰ ਸਾਥੀ ਸੁਸਾਇਟੀ ਦੇ ਕੰਮ ਢੰਗ ਦੇ ਵਾਧੇ ਬਾਰੇ ਵਿਚਾਰ-ਚਰਚਾ ਕਰ ਰਹੇ ਸੀ। ਅਚਾਨਕ ਦੋ ਬੰਦੇ ਆਏ ਅਤੇ ਕਹਿਣ ਲੱਗੇ,'ਤੁਸੀਂ ਤਰਕਸ਼ੀਲ ਸੁਸਾਇਟੀ ਵਾਲੇ ਹੋ' ? 'ਹਾਂ, ਦੱਸੋ ਕੀ ਕੰਮ ਆਏ ਹੋ' ? ਅਸੀਂ ਕਿਹਾ। ਉਨ੍ਹਾਂ ਵਿੱਚੋਂ ਇਕ ਆਖਣ ਲੱਗਿਆ ਕਿ ਮੇਰਾ ਪਿੰਡ ਜਕੜਮਾਜਰਾ ਹੈ। ਇਹ ਮੇਰਾ ਸਾਲਾ ਭਗਵੰਤ ਸਿੰਘ ਪਿੰਡ ਭਾਂਖਰਪੁਰ ਤੋਂ ਹੈ। ਚੰਡੀਗੜ੍ਹ ਸਰਕਾਰੀ ਮਹਿਕਮੇ 'ਚ ਨੌਕਰੀ ਕਰਦਾ ਹੈ। ਪਰ ਪਿਛਲੇ ਛੇ ਕੁ ਮਹੀਨੇ ਤੋਂ ਪਤਾ ਨਹੀਂ ਕੀ ਹੋ ਗਿਆ ਇਹਨੂੰ, ਚੁੱਪ ਚਾਪ ਰਹਿੰਦਾ ਏ। ਨਾ ਕੋਈ ਗੱਲ ਦੱਸਦਾ ਅਤੇ ਨਾ ਹੀ ਕਿਸੇ ਰਿਸ਼ਤੇਦਾਰ ਸਬੰਧੀ ਦੇ ਦੁੱਖ ਸੁੱਖ ਵਿਚ ਸ਼ਾਮਲ ਹੁੰਦਾ ਏ। ਪਰਿਵਾਰ ਡਾਢਾ ਦੁਖੀ ਹੈ। ਬੜੇ ਉਪਾਅ ਕੀਤੇ ਪਰ ਕੋਈ ਫਰਕ ਨਹੀਂ ਪਿਆ। ਜਿੱਥੇ ਕਿਸੇ ਨੇ ਦੱਸ ਪਾਈ, ਉਥੇ ਹੀ ਲੈ ਤੁਰੇ। ਨੇੜੇ-ਤੇੜੇ ਕੋਈ ਵੀ ਮੜ੍ਹੀ-ਮਸਾਣੀ ਨਹੀਂ ਛੱਡੀ। ਹਰ ਛੋਟੇ-ਵੱਡੇ ਸਾਧ ਦੇ ਡੇਰੇ ਤੇ ਮੱਥਾ ਰਗੜ ਆਏ ਪਰ ਕਿਤੇ ਵੀ ਖ਼ੈਰ ਨਹੀਂ ਪਈ। ਆਖਰ ਕਿਸੇ ਨੇ ਤੁਹਾਡੇ ਬਾਰੇ ਦੱਸਿਆ। ਸੋਚਿਆ ਤੁਹਾਨੂੰ ਵੀ ਮਿਲ ਲੈਂਦੇ ਹਾਂ। ਉਹ ਇਕੋ ਸਾਹ ਸਭ ਕੁੱਝ ਕਹਿ ਗਿਆ।

ਹੁਣ ਤਾਂ ਪਿਛਲੇ ਚਾਰ ਮਹੀਨਿਆਂ ਤੋਂ ਕੰਮ ਤੇ ਵੀ ਨਹੀਂ ਜਾਂਦਾ। ਕਹਿੰਦਾ ਮੈਂ ਬਹੁਤਾ ਸਮਾਂ ਨਹੀਂ ਰਹਿਣਾ। ਮੇਰਾ ਮਨ ਨਹੀਂ ਕਰਦਾ ਕਿਸੇ ਕੰਮ ਨੂੰ। ਮੈਨੂੰ ਕੁੱਝ ਵੀ ਚੰਗਾ ਨਹੀਂ ਲਗਦਾ। ਮੈਨੂੰ ਇਕੱਲਾ ਰਹਿਣ ਦੇਵੋ। ਨਾਲ ਹੀ ਬੈਠਾ ਭਗਵੰਤ ਜਿਹੜਾ ਸਿਹਤ ਪੱਖੋਂ ਕਾਫੀ ਹੱਟਾ-ਕੱਟਾ ਸੀ, ਡੈਬਰਿਆਂ ਵਾਂਗ ਸਾਡੇ ਵੱਲ ਝਾਕੀ ਜਾ ਰਿਹਾ ਸੀ।

ਅਸੀਂ ਬਿਨਾ ਕੁੱਝ ਪੁੱਛੇ, ਉਸ ਦੇ ਸਾਹਮਣੇ ਰੱਸੀ ਕੱਟ ਕੇ ਜੋੜਣ ਵਾਲਾ ਟ੍ਰਿਕ ਵਿਖਾ ਦਿੱਤਾ। ਉਹ ਠੰਠਬਰ ਗਿਆ। ਹਿਲਜੁਲ ਸ਼ੁਰੂ ਕਰ ਦਿੱਤੀ। ਉਹਦੀ ਉਤਸੁਕਤਾ ਵਧ ਗਈ। ਸਾਡੇ ਭਰੋਸੇ ਵਿਚ ਆਉਣ ਲੱਗਿਆ। ਗੱਲਾਂ ਬਾਤਾਂ ਰਾਹੀਂ ਅਸੀਂ ਉਸਨੂੰ ਪੂਰੀ ਤਰ੍ਹਾਂ ਆਪਣੇ ਭਰੋਸੇ ਵਿਚ ਲੈ ਲਿਆ। ਉਹ ਸਾਡੇ ਅੱਗੇ ਹੱਥ ਜੋੜ ਕੇ ਕਹਿਣ ਲੱਗਿਆ ਕਿ ਮੈਨੂੰ ਬਚਾ ਲਵੋ। ਨਹੀਂ ਤਾਂ ਮੈਂ ਕੁਝ ਦਿਨਾਂ ਦਾ ਮਹਿਮਾਨ ਹਾਂ। ਸਾਡੇ ਵਲੋਂ ਭਰੋਸਾ ਦੇਣ ਤੇ ਕਿ ਤੇਰਾ ਵਾਲ ਵੀ ਵਿੰਗਾ ਨਹੀਂ ਹੋਣ ਦਿਆਂਗੇ, ਤੂੰ ਆਪਣਾ ਸਾਰਾ ਦੁੱਖ ਸਾਨੂੰ ਦੱਸ। ਬਿਲਕੁਲ ਨੌਂ ਬਰ ਨੌਂ ਕਰ ਦੇਵਾਂਗੇ ਤੈਨੂੰ। ਉਸ ਦੀ ਭੁੱਬ ਨਿਕਲ ਗਈ। ਉਸਨੇ ਆਪਣੇ ਦੁੱਖਾਂ ਦੀ ਲੜੀ ਤੋਰ ਦਿੱਤੀ।

'ਅੱਜ ਤੋਂ ਕੋਈ ਦੋ ਕੁ ਵਰ੍ਹੇ, ਪਹਿਲਾਂ ਮੇਰੀ ਘਰ ਵਾਲੀ ਦੇ ਚਾਚੇ ਦੀ ਲੜਕੀ ਭੋਲੀ ਦਾ ਰਿਸ਼ਤਾ ਸਾਡੇ ਲਾਗਲੇ ਪਿੰਡ ਹੋ ਰਿਹਾ ਸੀ। ਉਹਨਾਂ ਨੇ ਮੈਨੂੰ ਮੁੰਡੇ ਅਤੇ ਉਸਦੇ ਟੱਬਰ ਦੇ ਪਿਛੋਕੜ ਬਾਰੇ ਪੁੱਛ-ਪੜਤਾਲ ਕਰਨ ਲਈ ਆਖ ਦਿੱਤਾ। ਲੜਕਾ ਬੇਰੁਜ਼ਗਾਰ ਅਤੇ ਚੰਗੀਆਂ ਆਦਤਾਂ ਦਾ ਮਾਲਕ ਨਹੀਂ ਸੀ। ਮੈਂ ਦਬਵੀਂ ਜੀਭ ਨਾਲ ਇਹ ਸਾਰੀ ਗੱਲ ਆਪਣੀ ਸੱਸ ਨੂੰ ਜਾ ਦੱਸੀ। ਉਹਨਾਂ ਅੱਗੇ ਆਪਣੀ ਦਰਾਣੀ ਨਾਲ ਸਾਂਝੀ ਕਰਤੀ। ਪਰ ਲੜਕੇ ਦਾ ਪਰਿਵਾਰ ਪੈਸੇ-ਧੇਲੇ ਪੱਖੋਂ ਤਕੜਾ ਸੀ। ਤਾਜ਼ੀ ਤਾਜ਼ੀ ਜ਼ਮੀਨ ਬੈਅ ਕੀਤੀ ਸੀ। ਕੋਠੀ-ਨੁਮਾ ਮਕਾਨ'ਚ ਵੱਡੇ ਵੱਡੇ ਦੋ ਕੁੱਤੇ ਪਾਲੇ ਹੋਏ ਸੀ। ਕਾਰ ਰੱਖੀ ਹੋਈ ਸੀ। ਚਾਚਾ ਜੀ ਹੋਰਾਂ ਨੇ ਰਿਸ਼ਤਾ ਪੱਕਾ ਕਰ ਦਿੱਤਾ। ਕੁਝ ਅਰਸੇ ਬਾਅਦ ਲਾਵਾਂ ਪੜ੍ਹਾ ਦਿਤੀਆਂ। ਮੈਂ ਵੀ ਬੱਚਿਆਂ ਸਮੇਤ ਸ਼ਾਮਲ ਹੋਇਆ ਸੀ। ਕੁਝ ਮਹੀਨੇ ਸੁਖ ਸਾਂਦੀ ਲੰਘ ਗਏ। ਫਿਰ ਇਕ ਦਿਨ ਮੇਰੀ ਸੱਸ ਦਾ ਫੋਨ ਆਇਆ ਕਿ ਭਗਵੰਤ ਇਕ ਦਿਨ ਆਵੀਂ। ਤੇਰੇ ਨਾਲ ਜ਼ਰੂਰੀ ਗੱਲ ਕਰਨੀ ਹੈ।" ਮੈਂ ਘਬਰਾ ਗਿਆ ਪਤਾ ਨਹੀਂ ਕਿਹੋ ਜਿਹੀ ਗੱਲ ਹੋਵੇਗੀ। ਮੈਨੂੰ ਬੇਚੈਨੀ ਲਗ ਗਈ। ਕਿਸੇ ਨੂੰ ਕੁਝ ਨਾ ਦੱਸਿਆ। ਆਉਂਦੇ ਐਤਵਾਰ ਸਹੁਰੇ ਜਾ ਅਪੱੜਿਆ।

ਰਾਜ਼ੀ ਖੁਸ਼ੀ, ਦੁਆ-ਸਲਾਮ ਕਰਨ ਤੋਂ ਬਾਅਦ ਮੈਂ ਡਰਦੇ ਡਰਦੇ ਨੇ ਆਪਣੀ ਸੱਸ ਨੂੰ ਜ਼ਰੂਰੀ ਕੰਮ ਬਾਰੇ ਪੁਛ ਲਿਆ। "ਤੂੰ ਭੋਲੀ ਦੇ ਰਿਸ਼ਤੇ ਸਮੇਂ ਕੁੜੀ ਦੇ ਚਾਲ ਚੱਲਣ ਬਾਰੇ ਮੁੰਡੇ ਵਾਲਿਆਂ ਪਾਸ ਕੋਈ ਗੱਲ ਕੀਤੀ ਸੀ" ਸੱਸ ਨੇ ਡਰਦੇ'ਡਰਦੇ ਪੁੱਛਿਆ। ਮੇਰੇ ਸਿਰ ਪੈਰ ਨੂੰ ਲੱਗਗੀ। "ਸਾਊ, ਸੁਸ਼ੀਲ, ਸੁਘੜ ਸੁਭਾਅ ਦੀ ਲੜਕੀ ਬਾਰੇ ਕਹਿਣਾ ਤਾਂ ਇਕ ਪਾਸੇ ਸੋਚ ਵੀ ਨਹੀਂ ਸਕਦਾ" ਮੈਂ ਗਰਜਿਆ। "ਉਹ ਤੇਰਾ ਨਾ ਲੈ ਰਹੇ ਨੇ ਕਿ ਭਗਵੰਤ ਨੇ ਭਾਂਜੀ ਮਾਰਨ ਲਈ ਕੁੜੀ ਬਾਰੇ ਕਾਫੀ ਊਲ-ਜਲੂਲ ਬੋਲਿਆ ਏ। ਮੈਨੂੰ ਇਕ ਚੜ੍ਹੇ, ਇਕ ਉੱਤਰੇ। ਮੈਂ ਅੰਦਰੋ ਅੰਦਰੀ ਗੁੱਸਾ ਖਾਈ ਜਾ ਰਿਹਾ ਸੀ। ਸੋਚ ਰਿਹਾ ਸੀ ਕਿ ਉਹਨਾਂ ਨੇ ਇਹ ਝੂਠੀ ਤੋਹਮਤ ਕਿਉਂ ਲਾਈ ? ਗੱਲ ਨੂੰ ਮਨ 'ਚ ਲੈ ਕੇ ਘਰ ਵਾਪਸ ਆ ਗਿਆ। ਮਨ ਹੀ ਮਨ ਸੋਚ ਰਿਹਾ ਸੀ, ਮੇਰੇ ਤੇ ਐਡਾ ਇਲਜ਼ਾਮ, ਮੈਂ ਕਿਹੜੇ ਵਕਤ ਦਾ ਭੁਗਤ ਰਿਹਾ ਹਾਂ।' ਕਿਸੇ ਨੂੰ ਕੁਝ ਨਾ ਦੱਸਿਆ। ਚਿੱਤ ਕਸਵਟੀਆਂ ਲੈ ਰਿਹਾ ਹੈ। ਦਿਮਾਗ ਤੇ ਜ਼ੋਰ ਪਾਉਣ ਲੱਗਿਆ ਕਿ ਵਿਆਹ ਤੋਂ ਪਹਿਲਾਂ ਜਦੋਂ ਵੀ ਲੜਕੇ ਨੂੰ ਮਿਲਿਆ ਤਾਂ ਮੂੰਹੋਂ ਕਦੇ ਕੁਝ ਕਹਿ ਤਾਂ ਨਹੀਂ ਹੋ ਗਿਆ। ਬਹੁਤ ਜ਼ੋਰ ਦੇਣ ਤੇ ਵੀ ਚੇਤੇ ਨਾ ਆਇਆ ਕਿ ਮੇਰੇ ਮੂੰਹੋਂ ਭੋਲੀ ਬਾਰੇ ਕਦੇ ਮਾੜਾ ਨਿਕਲਿਆ ਹੋਵੇ।

ਕੁਝ ਵਕਫੇ ਬਾਅਦ ਘਰ ਵਾਲੀ ਦੇ ਪੇਕੇ ਅਖੰਡ ਪਾਠ ਦੇ ਭੋਗ 'ਚ ਸ਼ਾਮਲ ਹੋਣ ਦਾ ਸੱਦਾ ਆ ਗਿਆ। ਅਸੀਂ ਸਾਰੇ ਚਲੇ ਗਏ। ਉਧਰੋਂ ਭੋਲੀ ਅਤੇ ਉਸ ਦਾ ਪਤੀ ਵੀ ਆਇਆ ਹੋਇਆ ਸੀ। ਮੇਰੇ ਨਾਲ ਅੱਖ ਨਾ ਮਿਲਾਵੇ, ਜਿਵੇਂ ਮੈਂ ਉਸਦਾ ਕੁਝ ਵਿਗਾੜ ਦਿੱਤਾ ਹੋਵੇ। ਅਖੰਡ ਪਾਠ ਦੇ ਭੋਗ ਤੋਂ ਬਾਅਦ ਰਿਸ਼ਤੇਦਾਰ, ਮਿੱਤਰ ਬੇਲੀ ਸਭ ਚਲੇ ਗਏ। ਸਿਰਫ ਨੇੜਲੇ ਰਿਸ਼ਤੇਦਾਰ ਰਹਿ ਗਏ। ਫਿਰ ਭੋਲੀ ਦੇ ਰਿਸ਼ਤੇ ਵਾਲੀ ਪਟਾਰੀ ਖੁੱਲ ਗਈ। ਸਾਰੇ ਮੇਰੀ ਸੱਸ ਦੇ ਘਰ ਇਕੱਠੇ ਹੋ ਗਏ। ਇਲਜ਼ਾਮ ਤੇ ਜਵਾਬੀ ਇਲਜ਼ਾਮ ਲੱਗਣੇ ਸ਼ੁਰੂ ਹੋ ਗਏ ਨੌਬਤ ਤੂੰ ਤੂੰ, ਮੈਂ ਮੈਂ ਤੱਕ ਪਹੁੰਚ ਗਈ। ਇਕ ਵਾਰੀ ਤਾਂ ਛਾਤੀਆਂ ਤਾਣ ਕੇ ਇਕ-ਦੂਜੇ ਸਾਹਮਣੇ ਆ ਖਲੋਤੇ। ਕੁਝ ਸਿਆਣੇ ਬੰਦਿਆਂ ਨੇ ਠੰਡ-ਠੇਰ੍ਹ ਵਰਤਾਈ। ਆਖਰ ਗੱਲ ਦਾ ਨਿਬੇੜਾ ਕਰਨ ਲਈ ਗੁਰਦੁਆਰੇ ਜਾਕੇ ਸਹੁੰ ਚੁੱਕਣ ਦਾ ਫੈਸਲਾ ਹੋ ਗਿਆ। "ਮਨਜ਼ੂਰ ਹੈ ਮੈਨੂੰ", ਮੈਂ ਹਿੱਕ ਠੋਕ ਕੇ ਆਖ ਦਿੱਤਾ। ਉਸੇ ਤਰ੍ਹਾਂ ਭਰਿਆ-ਭਰਾਇਆ ਵਿਹੜਾ ਗੁਰਦੁਆਰੇ ਚਲਾ ਗਿਆ। ਮੈਨੂੰ ਕਾਹਦਾ ਡਰ, ਮੈਂ ਸੱਚਾ ਜੁ ਸੀ। ਮੈਂ ਮੂੰਹ-ਹੱਥ ਧੋਤਾ, ਮੱਥਾ ਟੇਕਿਆ। ਗੁਰੂ ਗ੍ਰੰਥ ਸਾਹਿਬ ਅੱਗੇ ਜਾ ਖੜਾ ਹੋਇਆ। ਸਾਰਾ ਚਾਲੀ-ਪੰਜਾਹ ਜੀਆਂ ਦਾ ਸ਼ਰੀਕਾ ਗੁਰਦੁਆਰੇ ਅੰਦਰ ਸੀ। "ਹੇ ਵਹਿਗੁਰੂ ਮੈਂ ਤੇਰੇ ਅੱਗੇ ਸਹੁੰ ਚੁੱਕਦਾ ਹਾਂ ਕਿ ਮੈਂ ਭੋਲੀ ਬਾਰੇ ਕਦੇ ਮਾੜਾ ਨਹੀਂ ਕਿਹਾ ਅਤੇ ਨਾ ਸੋਚਿਆ। ਮੈਂ ਸੱਚ ਬੋਲਦਾ ਹਾਂ। ਜੇ ਕਦੇ ਮੈਂ ਝੂਠ ਬੋਲਿਆ ਹੋਵਾਂ ਤਾਂ ਮੈਨੂੰ ਤੇ ਮੇਰੇ ਟੱਬਰ ਨੂੰ ਪਾਪ ਲੱਗੇ। ਮੇਰਾ ਕੱਖ ਨਾ ਰਹੇ।" ਸਹੁੰ ਚੁੱਕਦੇ ਸਮੇਂ ਇਹ ਸ਼ਬਦ ਮੈਂ ਬੋਲੇ ਸਨ। ਗੱਲ ਨਿੱਬੜ ਗਈ। ਸਾਰੇ ਆਪਣੇ ਆਪਣੇ ਘਰਾਂ ਨੂੰ ਚਲੇ ਗਏ। ਰਾਤ ਠੀਕ ਠਾਕ ਲੰਘ ਗਈ। ਸਵੇਰੇ ਸੂਰਜ ਦੀ ਟਿੱਕੀ ਚੜ੍ਹਦੇ ਸਾਰ ਅਸੀਂ ਆਪਦੇ ਪਿੰਡ ਵਾਪਸ ਆ ਗਏ।

ਕੁਝ ਦਿਨਾਂ ਬਾਅਦ ਮੈਨੂੰ ਸਮਝ ਆਈ ਕਿ ਮੈਂ ਤਾਂ ਬਹੁਤ ਵੱਡਾ ਪਾਪ ਕਰ ਬੈਠਾਂ। ਮੈਂ ਤਾਂ ਗੁਰੂ ਦਾ ਅਪਰਾਧੀ ਹਾਂ। ਗੁਰੂ ਘਰ ਜਾ ਕੇ ਹਲਫ ਲੈਣਾ ਬਹੁਤ ਵੱਡਾ ਪਾਪ ਹੈ। ਮੇਰੇ ਮਨ 'ਚ ਗੱਲ ਘਰ ਕਰ ਗਈ ਕਿ ਭੋਲੀ ਦੇ ਘਰ ਵਾਲੇ ਨੂੰ ਸਹੁੰ ਚੁੱਕਣੀ ਚਾਹੀਦੀ ਸੀ। ਕਸਮ ਚਾਹੇ ਝੂਠੀ ਹੋਵੇ ਭਾਵੇਂ ਸੱਚੀ ਚੁੱਕਣੀ ਮਾੜੀ ਹੁੰਦੀ ਹੈ। ਜ਼ਿੰਦਗੀ ਵਿਚ ਬੰਦੇ ਨੇ ਕਦੇ ਨਾ ਕਦੇ ਝੂਠ ਤਾਂ ਬੋਲਿਆ ਹੀ ਹੁੰਦਾ ਏ। ਸੋ ਮੇਰੀ ਕਸਮ ਝੂਠੀ ਪੈ ਗਈ। ਕਿਸੇ ਸਾਥੀ ਨੇ ਦੱਸਿਆ ਕਿ ਝੂਠੀ ਕਸਮ ਚੁੱਕਣ ਵਾਲਾ ਬੰਦਾ ਕਦੇ ਨਹੀਂ ਬਚਦਾ। ਉਹਨੂੰ ਵਹਿਗੁਰੂ ਸਜ਼ਾ ਦੇਂਦਾ ਹੈ। ਮੇਰਾ ਹੁਣ ਕੋਈ ਉਪਾਅ ਨਹੀਂ। ਮੈਂ ਨਹੀਂ ਬਚਣਾ ਜੇ।

ਭਗਵੰਤ ਨੇ ਆਪਣੀ ਸਾਰੀ ਕਥਾ ਕਹਿ ਧਰੀ। ਹੁਣ ਸਵਾਲ ਸਾਡੇ ਸਾਹਮਣੇ ਸੀ ਕਿ ਉਸਦਾ ਇਹ ਬੋਝ ਕਿਵੇਂ ਦੂਰ ਕਰੀਏ। ਅਸੀਂ ਵਿਗਿਆਨਕ ਢੰਗ ਨਾਲ ਭਗਵੰਤ ਨੂੰ ਸੰਮੋਹਣ ਨੀਂਦ ਦਿੱਤੀ। ਉਸਦੇ ਮਨ ਵਿਚ ਡੂੰਘੇ ਉਤਰੇ ਇਹ ਗਲਤ ਖਿਆਲ ਕੱਢੇ। ਨਵੇਂ ਹਾਂ ਪੱਖੀ ਵਿਚਾਰਾਂ ਨਾਲ ਮਨ ਤੇ ਪਏ ਬੋਝ ਨੂੰ ਹਲਕਾ ਕੀਤਾ। ਉਹ ਕਾਫੀ ਰਾਹਤ ਮਹਿਸੂਸ ਕਰ ਰਿਹਾ ਸੀ। ਨਾਲ ਆਏ ਰਿਸ਼ਤੇਦਾਰ ਨੂੰ ਪੀ.ਜੀ.ਆਈ. ਮਨੋਰੋਗ ਵਿਭਾਗ ਤੋਂ ਦਵਾਈ ਲੈਣ ਦਾ ਮਸ਼ਵਰਾ ਦਿੰਦੇ ਹੋਏ ਅਗਲੇ ਹਫਤੇ ਫਿਰ ਆਉਣ ਲਈ ਕਿਹਾ। ਉਹ ਦੋ ਕੁ ਵਾਰੀ ਹੋਰ ਸਾਡੇ ਪਾਸ ਆਏ। ਗੱਲਾਂਬਾਤਾਂ ਹੋਈਆਂ। ਤਰਕਸ਼ੀਲ ਮੈਗਜ਼ੀਨ ਅਤੇ ਹੋਰ ਸਾਹਿਤ ਪੜ੍ਹਨ ਲਈ ਦਿੱਤਾ ਗਿਆ। ਹੌਲੀ ਹੌਲੀ ਉਹ ਪੂਰੀ ਤਰ੍ਹਾਂ ਠੀਕ ਹੋ ਗਿਆ। ਫਿਰ ਤਿੰਨ ਕੁ ਮਹੀਨੇ ਬਾਅਦ ਆਪਣੇ ਪਰਿਵਾਰ ਸਮੇਤ ਸਾਡੇ ਦਫਤਰ ਆਇਆ। ਸਾਰਾ ਪਰਿਵਾਰ ਖੁਸ਼ ਸੀ। ਉਸਦੀ ਪਤਨੀ ਨੇ ਸਾਨੂੰ ਕਿਹਾ,"ਵੀਰ ਜੀ ਤੁਸੀਂ ਮੇਰਾ ਸੁਹਾਗ...." ਇਸ ਤੋਂ ਬਾਅਦ ਉਸਦਾ ਗੱਚ ਭਰ ਆਇਆ ਅਤੇ ਅੱਗੇ ਨਾ ਬੋਲ ਸਕੀ। ਅਸੀਂ ਉਸਨੂੰ ਹੌਂਸਲਾ ਦਿੱਤਾ। ਹੁਣ ਉਹ ਪਰਿਵਾਰ ਖੁਸ਼ੀ ਖੁਸ਼ੀ ਆਪਣੀ ਗ੍ਰਿਹਸਥੀ ਜ਼ਿੰਦਗੀ ਬਤੀਤੀ ਕਰ ਰਿਹਾ ਹੈ।

### ਕਸਰ ਦਾ ਹੱਲ

ਸੰਗਰੂਰ ਦੇ ਨਾਲ ਲਗਦੇ ਪਿੰਡ ਦਾ ਨਵ-ਵਿਆਹੁਤਾ ਜੋੜਾ ਵਿਆਹ ਵਾਲੇ ਦਿਨ ਤੋਂ ਹੀ ਮਾਨਸਿਕ ਰੋਗੀ ਹੋ ਗਿਆ ਸੀ, ਮਾਤਾ ਪਿਤਾ ਕਾਫੀ ਪ੍ਰੇਸ਼ਾਨ ਸਨ ਤੇ ਓਪਰੀ 'ਕਸਰ' ਸਮਝ ਕੇ ਅਖੌਤੀ ਸਿਆਣਿਆਂ ਤੋਂ ਆਪਣੀ ਮਾਨਸਿਕ, ਸਰੀਰਕ ਤੇ ਆਰਥਕ ਲੁੱਟ ਕਰਵਾ ਰਹੇ ਸਨ। ਸਾਡੇ ਤੱਕ ਪਹੁੰਚ ਕਰਣ 'ਤੇ ਅਸੀਂ ਉਨ੍ਹਾਂ ਦੇ ਘਰ ਪਹੁੰਚੇ। ਲੜਕੀ ਨੇ ਦੱਸਿਆ ਕਿ ਵਿਆਹ ਤੋਂ ਦੋ ਦਿਨ ਪਹਿਲਾਂ ਉਸਦੇ ਪਤੀ ਨੂੰ ਕਿਸੇ ਮ੍ਰਿਤਕ ਵਡੇਰੇ ਦੀ ਕਸਰ ਹੋ ਗਈ ਸੀ ਤੇ ਉਹ ਵਡੇਰਾ ਉਨ੍ਹਾਂ ਦੇ ਵਿਆਹੁਤਾ ਜੀਵਨ ਵਿਚ ਰੁਕਾਵਟ ਪਾਉਂਦਾ ਹੈ, ਲੜਕੇ ਨੇ ਵੀ ਗ੍ਰਿਹਸਥ ਜੀਵਨ ਠੀਕ ਨਾ ਚੱਲਣ ਦੀ ਪੁਸ਼ਟੀ ਕੀਤੀ। ਕੇਸ ਦੀ ਪੜਤਾਲ ਕਰਕੇ ਉਸ ਪਿੱਛੇ ਕੰਮ ਕਰਦੇ ਸੈਕਸ ਕਾਰਨ ਸਪਸ਼ਟ ਹੋ ਗਏ। ਫਿਰ ਉਸਨੂੰ ਸੰਮੋਹਨ ਨੀਂਦ ਦੇਣ ਤੋਂ ਬਾਅਦ ਉਸਾਰੂ ਸੁਝਾਅ ਦਿੱਤੇ ਗਏ ਅਤੇ ਮ੍ਰਿਤਕ ਵਡੇਰੇ ਦੀ ਅਖੌਤੀ ਕਸਰ ਤੋਂ ਅਜ਼ਾਦ ਕਰਕੇ ਠੀਕ ਕੀਤਾ। ਪਰਿਵਾਰ ਵਾਲਿਆਂ ਨੂੰ ਅਖੌਤੀ ਸਿਆਣਿਆਂ ਤੋਂ ਬਚਣ ਲਈ ਕਿਹਾ।

ਮਾ. ਪਰਮਵੇਦ, ਸੰਗਰੂਰ

### ਚਮਤਕਾਰੀ ਪੀਰ ਦੀ ਮੌਤ ?

ਜੀ ਹਾਂ, ਇਹ ਕੋਈ ਮਜ਼ਾਕ ਜਾਂ ਛੇੜਖਾਨੀ ਨਹੀਂ ਬਲਕਿ ਸੱਚਾਈ ਹੈ। ਸੁਨਾਮ, ਜ਼ਿਲਾ ਸੰਗਰੂਰ ਦੇ ਸਰਕਾਰੀ ਹਸਪਤਾਲ ਦੇ ਬਿਲਕੁਲ ਨਜ਼ਦੀਕ ਬਠਿੰਡਾ ਰੋਡ ਤੇ ਬਣੇ ਬਰਸਾਤੀ ਚੋਏ ਦੇ ਪੁਲ ਦੀਆਂ ਜੜ੍ਹਾਂ ਵਿਚ ਸੜਕ ਦੇ ਕਿਨਾਰੇ ਪਿਛਲੇ ਕਈ ਸਾਲਾਂ ਤੋਂ ਇਕ ਗੂੜ੍ਹੇ ਹਰੇ ਰੰਗ ਦੀ ਸਮਾਧ ਜਿਹੀ ਬਣਾ ਕੇ ਇਕ ਕਾਲੇ ਲਿਬਾਸ ਵਾਲਾ ਵਿਅਕਤੀ ਆਪਣੇ ਆਪ ਨੂੰ ਚਮਤਕਾਰੀ ਪੀਰ ਦੱਸ ਕੇ ਉਸ ਸਮਾਧ ਕੋਲ ਧੂਣਾ ਤਪਾ ਕੇ ਬੈਠਦਾ ਹੁੰਦਾ ਸੀ, ਜਿਸ ਨੇ ਪ੍ਰਸ਼ਾਸ਼ਨ ਦੀ ਨੱਕ ਹੇਠ ਸੜਕ ਦੇ ਕਿਨਾਰੇ ਇੱਕ ਵੱਡਾ ਸਾਰਾ ਬੋਰਡ ਲਗਾਇਆ ਹੋਇਆ ਸੀ ਜਿਸ ਉਪਰ ਲਿਖਿਆ ਸੀ, ਸਾਰੇ ਦੁੱਖਾਂ ਤੋਂ ਬਚਾਉਣ ਵਾਲਾ "ਚਮਤਕਾਰੀ ਪੀਰ"।

ਵੀਹ-ਪੱਚੀ ਦਿਨ ਪਹਿਲਾਂ ਦੀ ਹੀ ਗੱਲ ਹੈ ਜਦੋਂ ਪੱਥਰ ਦਾ ਭਰਿਆ ਹੋਇਆ ਇਕ ਟਰੱਕ ਸਵੇਰ ਦੇ 4-5 ਵਜੇ ਦੇ ਕਰੀਬ ਡਰਾਇਵਰ ਦੀ ਕਿਸੇ ਊਣਤਾਈ ਕਾਰਨ ਇਸ "ਚਮਤਕਾਰੀ ਪੀਰ" ਅਤੇ ਉਸਦੀ ਸਮਾਧ ਉੱਪਰ ਕਹਿਰ ਬਣ ਕੇ ਟੁੱਟ ਪਿਆ ਭਾਵ ਸੜਕ ਤੇ ਜਾਂਦਾ-ਜਾਂਦਾ ਉਹ ਟਰੱਕ ਉਸ ਸਮਾਧ ਦੇ ਉੱਪਰ ਹੀ ਪਲਟ ਗਿਆ ਜਿਸ ਵਿਚ ਉਹ ਅਖੌਤੀ ਚਮਤਕਾਰੀ ਪੀਰ, ਇੱਕ ਕੁੱਤੇ ਅਤੇ ਦੋ ਕਤੂਰੇ ਵੀ ਸੁੱਤੇ ਪਏ ਸਨ। ਹਾਦਸੇ ਦੌਰਾਨ "ਚਮਤਕਾਰੀ ਪੀਰ" ਬਣਿਆ ਬੰਦਾ ਤਾਂ ਮਰ ਗਿਆ ਪ੍ਰੰਤੂ ਕੁੱਤੀ ਅਤੇ ਕਤੂਰੇ ਬਚ ਗਏ। ਸਾਨੂੰ ਉਸ ਵਿਅਕਤੀ ਦੀ ਮੌਤ ਤੇ ਖੁਸ਼ੀ ਤਾਂ ਨਹੀਂ ਹੈ ਪਰ ਉਸ ਵੱਲੋਂ ਆਪਣੇ ਆਪ ਨੂੰ ਚਮਤਕਾਰੀ ਪੀਰ ਦੇ ਤੌਰ 'ਤੇ ਜ਼ਾਹਰ ਕਰਨ ਵਾਲੀ ਗੱਲ ਦੀ ਪੜਚੋਲ ਜ਼ਰੂਰ ਕਰਾਂਗੇ।

ਲੋਕਾਂ ਦੀਆਂ ਸਮੱਸਿਆਵਾਂ ਨੂੰ ਦੂਰ ਕਰਨ ਦੇ ਨਾਮ ਤੇ ਲੱਗਿਆ ਇਹ "ਪੀਰ" ਲੰਬੇ ਸਮੇਂ ਤੋਂ ਧਾਗੇ-ਤਵੀਤਾਂ, ਟੂਣੇ-ਟਾਮਣ, ਝਾੜ-ਫੂਕ ਆਦਿ ਦੇ ਨਾ ਤੇ ਲੋਕਾਂ ਨੂੰ ਹਮੇਸ਼ਾ ਹੀ ਗੁੰਮਰਾਹ ਕਰਦਾ ਰਿਹਾ ਹੈ ਪ੍ਰੰਤੂ ਉਸਨੂੰ ਇਹ ਬਿਲਕੁਲ ਵੀ ਪਤਾ ਨਹੀਂ ਚੱਲਿਆ ਕਿ ਅੱਜ ਰਾਤ ਨੂੰ ਟਰੱਕ ਪਲਟਣ ਨਾਲ ਉਸਦੀ ਮੌਤ ਹੋਣ ਵਾਲੀ ਹੈ। ਢੱਠੀ ਹੋਈ ਸਮਾਧ ਨੂੰ ਦੁਬਾਰਾ ਉਸਾਰਨ ਤੋਂ ਰੋਕ ਕੇ ਕੁੱਝ ਲੋਕਾਂ ਨੇ ਅੰਧ-ਵਿਸ਼ਵਾਸਾਂ ਨੂੰ ਠੱਲਣ ਦਾ ਉਪਰਾਲਾ ਵੀ ਕੀਤਾ ਹੈ।

ਹਰਿੰਦਰ ਲਾਲੀ, ਵਕੀਲ, ਸੁਨਾਮ

# ਜੱਲ੍ਹਮਾਜਰਾ ਜੁਗ-ਜੁਗ ਜੀਵੇ

ਅਜੋਕੇ ਪੂੰਜੀਵਾਦੀ ਕਦਰਾਂ ਕੀਮਤਾਂ ਵਾਲੇ ਸਮਾਜ ਵਿੱਚ ਹਰ ਪੱਖ ਤੋਂ ਪਤਨ ਹੋਣ ਦੀਆਂ ਖ਼ਬਰਾਂ ਅਕਸਰ ਹੀ ਚਰਚਾ ਦਾ ਵਿਸ਼ਾ ਬਣਦੀਆਂ ਹਨ। ਆਪਣੇ ਸੁਆਰਥਾਂ ਤੇ ਅੱਗੇ ਵਧਣ ਦੀ ਦੌੜ ਵਿੱਚ ਲੱਗਿਆ ਅਜੋਕਾ ਮਨੁੱਖ ਆਪਣੇ ਵਿਰਸੇ ਤੇ ਸੱਭਿਆਚਾਰ ਤੋਂ ਟੁੱਟਦਾ ਜਾ ਰਿਹਾ ਹੈ। ਸਿੱਟੇ ਵਜੋਂ ਚੰਗੀਆਂ ਕਦਰਾਂ ਦੀ ਥਾਂ ਅਜਿਹੀਆਂ ਧਾਰਨਾਵਾਂ ਤੇ ਰਵਾਇਤਾਂ ਕਾਇਮ ਹੋ ਰਹੀਆਂ ਹਨ ਜਿਨ੍ਹਾਂ ਦੇ ਮਾੜੇ ਨਤੀਜੇ ਸਭਨਾਂ ਨੂੰ ਭੁਗਤਣੇ ਪੈਣਗੇ। ਇਸੇ ਦੌਰ ਵਿੱਚ ਵਿਗਿਆਨ ਦੀਆਂ ਸੁੱਖ ਸਹੂਲਤਾਂ ਨੂੰ ਮਾਨਵਤਾ ਦੀ ਭਲਾਈ ਲਈ ਵਰਤਣ ਦੀ ਬਜਾਏ ਆਪਣੇ ਨਿੱਜ ਤੇ ਪੂੰਜੀ ਲਈ ਵਰਤਣ ਦੀ ਭਾਵਨਾ ਨੇ ਡਾਕਟਰੀ ਜਿਹੇ ਪਵਿੱਤਰ ਸਮਝੇ ਜਾਂਦੇ ਕਿੱਤੇ ਨੂੰ ਵੀ ਦਾਅ ਤੇ ਲਗਾ ਦਿੱਤਾ ਹੈ। ਇਸ ਅਮਲ ਦੇ ਸਿੱਟੇ ਵਜੋਂ ਮਾਂਵਾ ਦੇ ਪੇਟ 'ਚ ਪਲ ਰਹੇ ਬੱਚਿਆਂ ਦੀ ਜਾਂਚ ਪੜਤਾਲ ਤੇ ਬਿਮਾਰੀਆਂ ਤੋਂ ਰੋਕਥਾਮ ਲਈ ਆਈਆਂ ਅਲਟਰਾ ਸਾਉਂਡ ਮਸ਼ੀਨਾਂ ਨੇ ਕਲੀਆਂ ਰੂਪੀ ਕੁੜੀਆਂ ਨੂੰ ਜਨਮ ਤੋਂ ਪਹਿਲਾਂ ਹੀ ਮਾਰ ਮੁਕਾਉਣ ਦਾ ਰਾਹ ਫੜ੍ਹ ਲਿਆ। ਇਹ ਵਰਤਾਰਾ ਪਿਛਲੇ ਲੰਮੇ ਸਮੇਂ ਤੋਂ ਲਗਾਤਾਰ ਜਾਰੀ ਹੈ ਜਿਸ ਨੇ ਲੱਖਾਂ ਹੀ ਅਣਜੰਮੀਆ ਂ ਧੀਆਂ ਨੂੰ ਜਨਮ ਤੋਂ ਪਹਿਲਾਂ ਮੌਤ ਦਾ ਰਸਤਾ ਵਿਖਾਇਆ ਹੈ। ਡਾਕਟਰੀ ਖੇਤਰ ਨਾਲ ਜੁੜੇ ਲੋਕਾਂ ਨੇ ਪੈਸੇ ਨਾਲ ਜੇਬਾਂ ਤਾਂ ਭਰੀਆਂ ਹੀ ਹਨ ਪਰ ਨਾਲ ਹੀ ਮਾਸੂਮ ਧੀਆਂ ਤੋਂ ਉਹਨਾਂ ਦੇ ਜੀਣ ਦਾ ਹੱਕ ਖੋਹ ਕੇ ਉਹਨਾਂ ਦੇ ਖ਼ੂਨ ਨਾਲ ਹੱਥ ਵੀ ਰੰਗੇ ਹਨ। ਮਾਨਵਤਾ ਦੋਖੀ ਅਜਿਹੇ ਲੋਕਾਂ ਤੇ ਸਰਕਾਰ ਦਾ ਕੋਈ ਨਿਯਮ ਕਾਨੂੰਨ ਅਸਰ ਨਹੀਂ ਕਰਦਾ ਜਿਹੜੇ ਸਰਕਾਰ ਵੱਲੋਂ ਕੀਤੀ 'ਸਖ਼ਤੀ' ਦੇ ਬਾਵਜੂਦ ਵੀ 'ਇੱਥੇ ਭਰੂਣ ਟੈਸਟ ਨਹੀਂ ਕੀਤਾ ਜਾਂਦਾ' ਤੇ 'ਭਰੂਣ ਹੱਤਿਆ ਕਾਨੂੰਨੀ ਜੁਰਮ ਹੈ' ਦੇ ਵੱਡੇ ਵੱਡੇ ਬੋਰਡ ਲਗਾ ਕੇ ਅੰਦਰ ਖਾਤੇ ਪਹਿਲਾਂ ਵਾਂਗ ਹੀ ਇਸ ਧਰਤੀ ਦੀਆਂ ਧੀਆਂ ਨੂੰ ਜਨਮ ਤੋਂ ਪਹਿਲਾਂ ਹੀ ਮੌਤ ਦੇ ਘਾਟ ਉਤਾਰਨ ਲੱਗੇ ਹੋਏ ਹਨ। ਇਸ ਦਾ ਨਤੀਜਾ ਇਹ ਹੈ ਕਿ ਅਬਲਾਵਾਂ ਤੇ ਧੀਆਂ ਧਿਆਣੀਆਂ ਦੇ ਸਿਰ ਤੇ ਹੱਥ ਧਰਨ ਲਈ ਜਾਣਿਆ ਜਾਂਦਾ ਪੰਜਾਬ ਹੁਣ ਆਪਣੀਆਂ ਹੀ ਅਣਜੰਮੀਆਂ ਧੀਆਂ ਨੂੰ ਮਾਰਨ ਵਿੱਚ ਦੇਸ਼ ਭਰ ਵਿੱਚ ਮੂਹਰਲੀ ਕਤਾਰ ਵਿੱਚ ਆ ਗਿਆ ਹੈ ਤੇ ਇਸ ਬੁਰਾਈ ਵਿੱਚ ਪੰਜਾਬ ਵਿੱਚੋਂ ਇਤਿਹਾਸਕ ਮਹੱਤਤਾ ਰੱਖਣ ਵਾਲੇ ਫਤਿਹਗੜ੍ਹ ਸਾਹਿਬ ਜਿਲ੍ਹੇ ਦੀ ਝੰਡੀ ਹੈ ਤੇ ਸਮੁੱਚੇ ਪੰਜਾਬ ਵਿੱਚ ਪੈਦਾ ਹੋਣ ਵਾਲੀਆਂ ਲੜਕੀਆਂ ਦੀ ਗਿਣਤੀ ਲੜਕਿਆਂ ਦੇ ਮੁਕਾਬਲੇ ਚਿੰਤਾਜਨਕ ਹੱਦ ਤੱਕ ਘਟੀ ਹੈ ਜਿਹੜੀ ਆਉਣ ਵਾਲੇ ਸਮੇਂ ਵਿੱਚ ਇੱਕ ਗੰਭੀਰ ਖਤਰੇ ਦੀ ਨਿਸ਼ਾਨੀ ਹੈ।

ਇਸ ਖੇਤਰ ਵਿੱਚ ਕਹਿਣ ਨੂੰ ਤਾਂ ਭਾਵੇਂ ਸਰਕਾਰ ਤੇ ਅਨੇਕਾਂ ਸਮਾਜ ਸੇਵੀ ਸੰਸਥਾਵਾਂ ਲੋਕਾਂ ਨੂੰ ਇਸ ਸਮਾਜਿਕ ਬੁਰਾਈ ਖਿਲਾਫ ਚੇਤੰਨ ਕਰਨ ਲਈ ਜੁਟੀਆਂ ਹੋਈਆਂ ਹਨ ਪਰ ਸੁਹਿਰਦਤਾ ਤੇ ਪ੍ਰਤੀਬੱਧਤਾ ਦੀ ਘਾਟ ਹੋਣ ਕਰਕੇ ਇਹ ਕਾਰਜ ਮੁੱਖ ਰੂਪ ਵਿੱਚ ਰਸਮੀ ਰੂਪ ਵਿੱਚ ਹੋ ਰਿਹਾ ਹੈ ਜਿਸ ਕਰਕੇ ਇਸ ਦੇ ਕੋਈ ਸਾਰਥਿਕ ਨਤੀਜੇ ਵੇਖਣ ਨੂੰ ਨਹੀਂ ਮਿਲ ਰਹੇ ਪ੍ਰੰਤੂ ਨਵਾਂ ਸ਼ਹਿਰ ਜਿਲ੍ਹੇ ਵਿੱਚੋਂ ਅਣਜੰਮੀਆਂ ਧੀਆਂ ਦੇ ਹੱਕ 'ਚ ਹਾਅ ਦਾ ਨਾਅਰਾ ਮਾਰਨ ਵਾਲੀ ਪ੍ਰਸਿੱਧ ਪੰਜਾਬ ਕਵਿੱਤਰੀ ਡਾ.ਗੁਰਮਿੰਦਰ ਸਿੱਧੂ ਵਾਂਗ ਇੱਕ ਚਾਨਣ ਦੀ ਲੀਕ ਉੱਠੀ ਹੈ। ਜਿਸ ਨੂੰ 'ਜੀ ਆਇਆਂ ਨੂੰ' ਕਹਿਣਾ ਬਣਦਾ ਹੈ। ਇਸ ਜਿਲ੍ਹੇ ਦੇ ਡਿਪਟੀ ਕਮਿਸ਼ਨਰ ਸ਼੍ਰੀ ਕ੍ਰਿਸ਼ਨ ਕੁਮਾਰ ਵੱਲੋਂ 'ਉੱਪਕਾਰ' ਨਾਂ ਦੀ ਸਮਾਜ ਸੇਵੀ ਸੰਸਥਾ ਨਾਲ ਮਿਲ ਕੇ ਪਿੰਡਾਂ ਦੇ ਲੋਕਾਂ ਖਾਸ ਕਰਕੇ ਗਰਭਵਤੀ ਮਾਵਾਂ ਤੱਕ ਇਹ ਸੁਨੇਹਾ ਪਹੁੰਚਾਇਆ ਕਿ ਭਰੂਣ ਹੱਤਿਆ ਇੱਕ ਗੰਭੀਰ ਅਪਰਾਧ ਹੈ ਤੇ ਅਜਿਹਾ ਕਰਕੇ ਅਸੀਂ ਆਪਣੇ ਪੈਰੀਂ ਆਪ ਕੁਹਾੜਾ ਮਾਰ ਰਹੇ ਹਾਂ। ਪ੍ਰਸ਼ਾਸ਼ਨ ਵੱਲੋਂ ਹਰ ਪੱਧਰ ਤੇ ਇਸ ਸਮਾਜਿਕ ਬੁਰਾਈ ਖਿਲਾਫ ਠੋਸ ਪ੍ਰਚਾਰ ਕੀਤਾ ਗਿਆ। ਜਿਸ ਦੇ ਨਤੀਜੇ ਵਜੋਂ ਜੱਲ੍ਹਮਾਜਰਾ ਨਾਂ ਦਾ ਇੱਕ ਪਿੰਡ ਸਾਹਮਣੇ ਆਇਆ ਜਿਸ ਵਿੱਚ ਤਾਜਾ ਅੰਕੜਿਆਂ ਅਨੁਸਾਰ ਲੜਕੀਆਂ ਦੀ ਗਿਣਤੀ 1000 ਲੜਕਿਆਂ ਦੇ ਮੁਕਾਬਲੇ 1100 ਹੈ। ਪ੍ਰਸ਼ਾਸ਼ਨ ਵੱਲੋਂ ਪਿੰਡ ਦੇ ਇਸ ਉੱਦਮ ਨੂੰ ਉਤਸ਼ਾਹਿਤ ਕਰਨ ਲਈ 3 ਲੱਖ ਰੁਪਏ ਦੀ ਗਰਾਂਟ ਦੇ ਕੇ ਸਨਮਾਨ ਕੀਤਾ ਗਿਆ ਹੈ। ਇਸ ਗਰਾਂਟ ਦਾ ਐਲਾਨ ਇੱਕ ਸਿਹਤ ਸਕੀਮ ਅਧੀਨ ਕੀਤਾ ਗਿਆ ਸੀ ਜਿਸ ਵਿੱਚ ਇਹ ਆਖਿਆ ਗਿਆ ਸੀ ਕਿ ਜਿਹੜਾ ਪਿੰਡ 1000 ਲੜਕਿਆਂ ਪਿੱਛੇ ਲੜਕੀਆਂ ਦੀ ਗਿਣਤੀ 950 ਤੱਕ ਲੈ ਆਵੇਗਾ ਉਸ ਨੂੰ 2.5 ਲੱਖ ਰੁਪਏ ਦੀ ਗਰਾਂਟ ਦਿੱਤੀ ਜਾਵੇਗੀ ਤੇ ਜਿਹੜਾ ਪਿੰਡ ਲੜਕੀਆਂ ਦੀ ਗਿਣਤੀ ਨੂੰ ਲੜਕਿਆਂ ਤੋਂ ਵਧਾ ਦੇਵੇਗਾ ਉਸ ਨੂੰ 3 ਲੱਖ ਰੁਪਏ ਦੀ ਗਰਾਂਟ ਦਿੱਤੀ ਜਾਵੇਗੀ। ਜਿਹੜੀ ਕਿ ਪਿੰਡ ਦੀਆਂ ਲੜਕੀਆਂ ਦੀ ਬਿਹਤਰੀ ਲਈ ਖਰਚ ਕਰਨੀ ਹੋਵੇਗੀ। ਜੱਲ੍ਹਮਾਜਰਾ ਦੇ ਵਾਸੀਆਂ ਨੇ ਆਪਣੇ ਪਿੰਡ ਵਿੱਚ ਲੜਕਿਆਂ ਨਾਲੋਂ ਲੜਕੀਆਂ ਦੀ ਗਿਣਤੀ ਵਧਾ ਕੇ ਇਨਾਮ ਵਜੋਂ 3 ਲੱਖ ਰੁਪਏ ਦੀ ਗਰਾਂਟ ਹਾਸਲ ਕੀਤੀ ਤੇ ਇਹ ਪਿੰਡ ਇਸ ਸਕੀਮ ਤਹਿਤ ਪੰਜਾਬ ਦਾ ਧੀ ਧਿਆਣੀਆਂ ਨੂੰ ਜੀਣ ਥੀਣ ਦਾ ਹੱਕ ਦੇਣ ਵਾਲਾ ਪਹਿਲਾ ਪਿੰਡ ਹੋਣ ਦਾ ਸਨਮਾਨ ਹਾਸਲ ਕਰ ਗਿਆ। ਇਸ ਪਵਿੱਤਰ ਕਾਜ ਲਈ ਜਿੱਥੇ ਨਵਾਂ ਸ਼ਹਿਰ ਜਿਲ੍ਹੇ ਦਾ ਪ੍ਰਸ਼ਾਸ਼ਨ ਤੇ ਉਪਕਾਰ ਨਾਂ ਦੀ ਸੰਸਥਾ ਵਧਾਈ ਦੇ ਪਾਤਰ ਹਨ ਉਥੇ ਜੱਲ੍ਹਮਾਜਰਾ ਪਿੰਡ ਦੇ ਲੋਕ ਵੀ ਸਮਾਜਿਕ ਬੁਰਾਈ ਖਿਲਾਫ ਨਿਤਰਨ ਲਈ ਸਨਮਾਨ ਦੇ ਹੱਕਦਾਰ ਹਨ।

ਹੁਣ ਇਸ ਪਿੰਡ ਦੀ ਇਹ ਪ੍ਰਾਪਤੀ ਪੰਜਾਬ ਦੇ ਸਮੂਹ ਪਿੰਡਾਂ, ਸ਼ਹਿਰਾਂ, ਕਸਬਿਆਂ, ਗਲੀ ਮੁਹੱਲਿਆਂ ਤੇ ਸੱਥਾਂ ਵਿੱਚ ਚਰਚਾ ਦਾ ਵਿਸ਼ਾ ਬਣਨੀ ਚਾਹੀਦੀ ਹੈ। ਇਸ ਪਿੰਡ ਤੋਂ ਉੱਠੀ ਚਾਨਣ ਦੀ ਇਹ ਲੀਕ ਭਰੂਣ ਹੱਤਿਆ ਦੀ ਸਮਾਜਿਕ ਬੁਰਾਈ ਖਿਲਾਫ ਰੋਸ਼ਨੀ ਦਾ ਇੱਕ ਮੁਜੱਸਮਾ ਬਣਨੀ ਚਾਹੀਦੀ ਹੈ ਤਾਂ ਜੋ ਜਨਮ ਤੋਂ ਪਹਿਲਾਂ ਮੌਤ ਦਾ ਸ਼ਿਕਾਰ ਬਣ ਰਹੀਆਂ ਇਸ ਧਰਤੀ ਦੀਆਂ ਕੀਮਤੀ ਜਿੰਦਾਂ ਨੂੰ ਬਚਾਇਆ ਜਾ ਸਕੇ ਜਿਨ੍ਹਾਂ ਨੇ ਆਉਣ ਵਾਲੇ ਸਮੇਂ ਵਿੱਚ ਕਲਪਨਾ ਚਾਵਲਾ ਬਣਕੇ ਅਸਮਾਨ ਦੀਆਂ ਬੁਲੰਦੀਆਂ ਨੂੰ ਛੂੰਹਦੇ ਹੋਏ ਆਪਣਾ ਨਾਂ ਰੋਸ਼ਨ ਕਰਨਾ ਹੈ। ਜੱਲ੍ਹਮਾਜਰਾ ਪਿੰਡ ਦੀ ਇਹ ਪ੍ਰਾਪਤੀ ਸਮਾਜ ਵਿੱਚ ਉਸਾਰੂ ਕਦਰਾਂ ਕੀਮਤਾਂ ਦੀ ਸਥਾਪਨਾ ਲੋਚਦੇ ਹਰ ਮਨੁੱਖ ਲਈ ਪ੍ਰੇਰਨਾ ਸਰੋਤ ਬਣਨੀ ਚਾਹੀਦੀ ਹੈ। ਆਓ! ਆਪਾਂ ਸਾਰੇ ਪਿੰਡ ਦੀ ਇਸ ਗਾਥਾ ਨੂੰ ਹਰ ਦਰ ਤੇ ਲੈ ਕੇ ਜਾਈਏ ਤਾਂ ਜੋ ਪੰਜਾਬ ਦੀ ਜੁਝਾਰੂ ਵਿਰਸੇ ਵਾਲੀ ਧਰਤੀ ਤੋਂ ਭਰੂਣ ਹੱਤਿਆ ਜਿਹੀ ਸਮਾਜਿਕ ਬੁਰਾਈ ਨੂੰ ਚਲਦਾ ਕੀਤਾ ਜਾ ਸਕੇ। ✿





# ਸੱਚ ਤਾਂ ਇਹ ਹੈ......

ਸੰਜੀਵਨ ਸਿੰਘ ਡਢਵਾਲ

**ਦਿਲ ਅਤੇ ਖ਼ੂਨ:**

ਅਸੀਂ ਆਪਣੇ ਸਰੀਰ ਬਾਰੇ ਜਾਂ ਆਪਣੇ ਆਲੇ ਦੁਆਲੇ ਬਾਰੇ ਕਈ ਅਜਿਹੀਆਂ ਧਾਰਨਾਵਾਂ ਰੱਖਦੇ ਹਾਂ ਜਿਹੜੀਆਂ ਅਸਲੀਅਤ ਤੋਂ ਬਹੁਤ ਪਰ੍ਹੇ ਹੁੰਦੀਆਂ ਪਰ ਆਪਣੇ ਅਤੇ ਆਪਣੇ ਆਲੇ ਦੁਆਲੇ ਬਾਰੇ ਵਿਗਿਆਨਕ ਜਾਣਕਾਰੀ ਸਾਨੂੰ ਸੱਚਾਈ ਤੋਂ ਜਾਣੂ ਕਰਵਾਉਂਦੀ ਹੈ। ਬਹੁਗਿਣਤੀ ਲੋਕਾਂ ਦੀ ਇਹ ਧਾਰਨਾ ਹੈ ਕਿ ਦਿਲ ਛਾਤੀ ਦੇ ਅੰਦਰ ਖੱਬੇ ਪਾਸੇ ਹੁੰਦਾ ਹੈ ਪਰ ਸੱਚਾਈ ਇਹ ਹੈ ਕਿ ਮਨੁੱਖੀ ਦਿਲ ਛਾਤੀ ਦੇ ਅੰਦਰ ਬਿਲਕੁਲ ਵਿਚਕਾਰ ਸਥਿਤ ਹੁੰਦਾ ਹੈ, ਪਰ ਇਹ ਵੀ ਸੱਚ ਹੈ ਕਿ ਦਿਲ ਦਾ ਖੱਬਾ ਪਾਸਾ ਧੜਕਦਾ ਹੈ ਜੋ ਸਾਨੂੰ ਛਾਤੀ ਦੇ ਖੱਬੇ ਪਾਸੇ ਬਾਹਰੋਂ ਹੀ ਹੱਥ ਰੱਖਣ 'ਤੇ ਧੜਕਦਾ ਮਹਿਸੂਸ ਹੋ ਜਾਂਦਾ ਹੈ। ਅਸਲ ਵਿੱਚ ਹਰ ਵਿਅਕਤੀ ਦਾ ਦਿਲ ਉਸਦੀ ਆਪਣੀ ਬੰਦ ਮੁੱਠੀ ਦੇ ਆਕਾਰ ਦਾ ਹੁੰਦਾ ਹੈ ਜੇਕਰ ਤੁਸੀਂ ਆਪਣੇ ਸੱਜੇ ਹੱਥ ਦੀ ਮੁੱਠੀ ਬੰਦ ਕਰਕੇ ਇਸ ਨੂੰ ਛਾਤੀ ਦੇ ਵਿਚਕਾਰ ਸਿੱਧਾ ਉੱਪਰ ਵੱਲ ਰੱਖੋ ਤਾਂ ਤੁਹਾਨੂੰ ਆਪਣੇ ਦਿਲ ਦੀ ਸ਼ਲਕ ਅਤੇ ਆਕਾਰ ਦਾ ਗਿਆਨ ਹੋ ਜਾਵੇਗਾ। ਦਿਲ ਦੇ ਚਾਰ ਖਾਨੇ ਹੁੰਦੇ ਹਨ, ਉਪਰਲੇ ਖਾਨਿਆਂ ਨੂੰ ਵੈਂਟਰੀਕਲ ਆਖਦੇ ਹਨ। ਸਰੀਰ ਦੇ ਅੰਗਾਂ ਤੋਂ ਵਾਪਸ ਆਇਆ ਖ਼ੂਨ ਆਰੀਕਲ ਵਿੱਚ ਆਉਂਦਾ ਹੈ, ਜਿੱਥੋਂ ਇਹ ਹੇਠਲੇ ਖਾਨਿਆਂ ਵੈਂਟਰੀਕਲਜ਼ ਵਿੱਚ ਜਾਂਦਾ ਹੈ, ਜਿੱਥੋਂ ਸਰੀਰ ਦੇ ਹੋਰਨਾਂ ਅੰਗਾਂ ਨੂੰ ਭੇਜਿਆ ਜਾਂਦਾ ਹੈ। ਦਿਲ ਦੀ ਸੱਜੇ ਖਾਨਿਆਂ ਵਿੱਚ ਸਰੀਰ ਦੇ ਅੰਗਾਂ ਤੋਂ ਕਾਰਬਨ ਡਾਈਆਕਸਾਈਡ ਤੇ ਸੈੱਲਾਂ ਦੀ ਟੁੱਟ ਭੱਜ ਲੈਕੇ ਆਇਆ ਖ਼ੂਨ ਗੰਦਾ ਹੁੰਦਾ ਹੈ, ਜਿਹੜਾ ਫੇਫੜਿਆਂ ਨੂੰ ਛੱਡ ਕੇ ਸਰੀਰ ਦੇ ਬਾਕੀ ਅੰਗਾਂ ਤੋਂ ਆਉਂਦਾ ਹੈ ਤੇ ਸੱਜੇ ਆਰੀਕਲ ਵਿੱਚ ਪਹੁੰਚਦਾ ਹੈ ਜਿੱਥੋਂ ਇਹ ਸੱਜੀ ਵੈਂਟਰੀਕਲ ਵਿੱਚ ਜਾਂਦਾ ਹੈ ਤੇ ਫਿਰ ਪਹੁੰਚਦਾ ਹੈ ਫੇਫੜਿਆਂ ਵਿੱਚ ਜੋ ਦਿਲ ਦੇ ਨੇੜੇ ਹੀ ਹੁੰਦੇ ਹਨ। ਫੇਫੜਿਆਂ ਵਿੱਚੋਂ ਆਕਸੀਜਨ ਲੈਕੇ ਸਾਫ ਖ਼ੂਨ ਖੱਬੇ ਆਰੀਕਲ ਵਿੱਚ ਪਹੁੰਚਦਾ ਹੈ ਤੇ ਫਿਰ ਖੱਬੇ ਵੈਂਟਰੀਕਲ ਵਿੱਚ। ਇਸ ਵੈਂਟਰੀਕਲ ਦਾ ਕੰਮ ਹੈ ਸਾਰੇ ਸਰੀਰ ਨੂੰ ਆਕਸੀਜਨ ਵਾਲਾ ਸਾਫ ਖ਼ੂਨ ਪਹੁੰਚਾਉਣਾ। ਸਿਰ ਤੋਂ ਲੈ ਕੇ ਪੈਰਾਂ ਤੱਕ ਖ਼ੂਨ ਲਿਜਾਣ ਲਈ ਬਹੁਤ ਹੀ ਉੱਚ ਦਬਾਅ ਪਾ ਕੇ ਖ਼ੂਨ ਧਮਣੀਆਂ ਰਾਹੀਂ ਭੇਜਿਆ ਜਾਂਦਾ ਹੈ। ਸਿੱਟੇ ਵਜੋਂ ਲਹੂ ਨੂੰ ਭੇਜਣ ਵਾਸਤੇ ਦਿਲ ਵਿੱਚ ਧੜਕਣ ਪੈਦਾ ਹੁੰਦੀ ਹੈ, ਇਸ ਧੜਕਣ ਨਾਲ ਹੀ ਖ਼ੂਨ ਖੱਬੇ ਵੈਂਟਰੀਕਲ ਤੋਂ ਸਾਰੇ ਸਰੀਰ ਨੂੰ ਜਾਂਦਾ ਹੈ। ਜਿਗਰ ਦੇ ਤਿੰਨ ਭਾਗ ਹਨ ਜਿਨ੍ਹਾਂ ਵਿਚੋਂ ਸੱਜੇ ਪਾਸੇ ਦੇ ਭਾਗ ਵੱਡੇ ਅਤੇ ਖੱਬੇ ਪਾਸੇ ਦੇ ਭਾਗ ਜਾਂ ਲੋਬਜ਼ ਛੋਟੇ ਹੁੰਦੇ ਹਨ। ਸਰੀਰ ਦੀ ਲਗਭੱਗ 7 ਮੀਟਰ ਲੰਬੀ ਭੋਜਨ ਨਲੀ ਵੀ ਵਲ ਫੇਰ ਪਾ ਕੇ ਪੇਟ ਦੇ ਅੰਦਰ ਸਥਿਤ ਹੈ ਪਰ ਬਿਲਕੁਲ ਵਿਚਕਾਰ ਨਹੀਂ।

**ਕੁਝ ਗੱਲਾਂ ਹੋਰਨਾਂ ਅੰਗਾਂ ਬਾਰੇ:**

ਕੀ ਤੁਸੀਂ ਆਪਣੇ ਪੈਰਾਂ ਵੱਲ ਧਿਆਨ ਨਾਲ ਤੱਕਿਆ ਹੈ ? ਸਾਡਾ ਸੱਜਾ ਪੈਰ ਖੱਬੇ ਨਾਲੋਂ ਕੁਝ ਵੱਡਾ ਹੁੰਦਾ ਹੈ, ਇਹ ਹੀ ਨਹੀਂ ਸਰੀਰ ਦੇ ਕਈ ਹੋਰ ਅੰਗ ਵੀ ਵੱਡੇ ਛੋਟੇ ਹੁੰਦੇ ਹਨ। ਜੇ ਤੁਸੀਂ ਕਿਸੇ ਵੀ ਦਰਪਣ ਸਾਹਮਣੇ ਖੜ੍ਹੇ ਹੋ ਜਾਓ ਤਾਂ ਤੁਹਾਨੂੰ ਸਰੀਰ ਦੇ ਉਹ ਅੰਗ ਬਰਾਬਰ ਆਕਾਰ ਦੇ ਦਿਖਾਈ ਹੀ ਦੇਣਗੇ ਜਿਹੜੇ ਜੋੜਿਆਂ ਵਿੱਚ ਹਨ ਜਿਵੇਂ ਦੋਵੇਂ ਅੱਖਾਂ, ਦੋਵੇਂ ਕੰਨ, ਚਿਹਰੇ ਦੇ ਦੋਵੇਂ ਪਾਸੇ, ਦੋਵੇਂ ਬਾਹਵਾਂ ਅਤੇ ਦੋਵੇਂ ਲੱਤਾਂ ਆਦਿ ਪਰ ਵਿਗਿਆਨਕ ਖੋਜਾਂ ਨੇ ਇਹ ਦਰਸਾਇਆ ਹੈ ਕਿ ਨਾ ਤਾਂ ਸਾਡੀਆਂ ਦੋਵੇਂ ਬਾਹਵਾਂ ਬਰਾਬਰ ਹਨ, ਨਾ ਦੋਵੇਂ ਲੱਤਾਂ, ਨਾ ਹੱਥ ਤੇ ਨਾ ਹੀ ਦੋਵੇਂ ਪੈਰ। ਸੱਚ ਤਾਂ ਇਹ ਹੈ ਕਿ ਸਾਡੀ ਖੋਪੜੀ ਅੰਦਰ ਸਥਿਤ ਦਿਮਾਗ ਦੇ ਸੱਜੇ ਅਤੇ ਖੱਬੇ ਪਾਸੇ ਇਸ ਸਭ ਦਾ ਕਾਰਣ ਸਾਡੇ ਸਰੀਰ ਦੀ ਅੰਦਰੂਨੀ ਰਚਨਾ ਹੈ। ਸਰੀਰ ਦੀ ਬਾਹਰੀ ਬਣਤਰ ਤਾਂ ਅਜਿਹੀ ਹੈ ਕਿ ਵਿਚਕਾਰ ਤੋਂ ਨੱਕ ਦੀ ਸੇਧ ਵਿੱਚ, ਸਿਰ ਤੋਂ ਪੈਰਾਂ ਤੱਕ ਸਰੀਰ ਦੇ ਦੋਵੇਂ ਪਾਸੇ ਬਰਾਬਰ ਹਨ। ਸਾਡੇ ਸਰੀਰ ਦਾ ਗੁਰੂਤਾ ਕੇਂਦਰ ਭਾਵ ਧੁੰਨੀ ਇਸ ਦੇ ਧੁਰੇ 'ਤੇ ਸਥਿਤ ਬਾਹਰੋਂ ਦੇਖਣ 'ਤੇ ਜਿੰਨੇ ਅੰਗ ਇਸ ਧੁਰੀ ਦੇ ਸੱਜੇ ਪਾਸੇ ਹਨ, ਉਤਨੇ ਹੀ ਖੱਬੇ ਪਾਸੇ ਹਨ ਪਰ ਸਾਡੇ ਸਰੀਰ ਅੰਦਰੂਲੀ ਬਣਤਰ ਅਜਿਹੀ ਨਹੀਂ ਹੈ। ਸਰੀਰ ਅੰਦਰ ਜੋੜਿਆਂ ਦੇ ਰੂਪ ਵਿੱਚ ਫੇਫੜੇ, ਗੁਰਦੇ ਆਦਿ ਹੀ ਹਨ ਬਾਕੀ ਬਹੁਤੇ ਅੰਗ ਇਕੱਲੇ ਹੀ ਹਨ ਪਰ ਇਹ ਅੰਗ ਵੀ ਸਾਡੀ ਸ਼ਕਤੀ ਜਾਂ ਪੇਟ ਵਿੱਚ ਬਿਲਕੁਲ ਵਿਚਕਾਰ ਨਹੀਂ। ਸਰੀਰ ਦੇ ਅੰਦਰਲੇ ਅੰਗਾਂ ਦਾ ਸੰਤੁਲਿਤ ਨਾ ਹੋਣਾ ਸਾਡੇ ਸਰੀਰ ਦੇ ਬਾਕੀ ਅੰਗਾਂ ਤੇ ਅਸਰ ਪਾਉਂਦਾ ਹੈ। ਸਾਡੇ ਸਰੀਰ ਦੇ ਬਾਹਰੀ ਅੰਗਾਂ ਵਿੱਚ ਸੱਜੇ ਪਾਸੇ ਦੇ ਅੰਗ ਕੁਝ ਵੱਡੇ ਹਨ ਤੇ ਖੱਬੇ ਪਾਸੇ ਵਾਲੇ ਅੰਗ ਕੁਝ ਛੋਟੇ। ਚਿਹਰੇ ਦਾ ਸੱਜਾ ਪਾਸਾ ਵੱਧ ਵਿਕਸਿਤ ਤੇ ਖੱਬਾ ਪਾਸਾ ਘੱਟ ਵਿਕਸਿਤ ਹੁੰਦਾ ਹੈ। ਸਾਡੀ ਸੱਜੀ ਬਾਂਹ ਦੀ ਲੰਬਾਈ ਖੱਬੀ ਬਾਂਹ ਨਾਲੋਂ ਕੁਝ ਵੱਧ ਹੁੰਦੀ ਹੈ। ਸੱਜਾ ਹੱਥ ਹੀ ਖੱਬੇ ਹੱਥ ਨਾਲੋਂ ਕੁਝ ਵੱਡਾ ਹੁੰਦਾ ਹੈ। ਇਸੇ ਤਰ੍ਹਾਂ.ਸੱਜਾ ਪੈਰ ਵੀ। ਇਹ ਵਰਤਾਰਾ ਕੇਵਲ ਮਨੁੱਖਾਂ ਵਿੱਚ ਹੀ ਨਹੀਂ ਬਲਕਿ ਪਸ਼ੂਆਂ ਵਿੱਚ ਵੀ ਦੇਖਣ ਨੂੰ ਮਿਲਦਾ ਹੈ। ਸਾਡੇ ਸਰੀਰ ਦਾ ਅੰਦਰੋਂ ਤੇ ਬਾਹਰੋਂ ਸਮਤੋਲ ਜਾਂ ਸਮਿਟਰੀ ਵਿੱਚ ਨਾ ਹੋਣਾ ਸਾਡੀ ਕਾਰਜ ਪ੍ਰਣਾਲੀ ਤੇ ਵੀ ਪ੍ਰਭਾਵ ਪਾਉਂਦਾ ਹੈ। ਜੇਕਰ ਸਾਡੀਆਂ ਅੱਖਾਂ ਤੇ ਪੱਟੀ ਬੰਨ੍ਹ ਕੇ ਖੁੱਲੀ ਹਵਾ ਵਿੱਚ ਚੱਲਣ ਲਈ ਕਿਹਾ ਜਾਵੇ ਤਾਂ ਅਸੀਂ ਕਦੇ ਵੀ ਸਿੱਧੀ ਰੇਖਾ ਵਿੱਚ ਨਹੀਂ ਚੱਲਾਂਗੇ ਬਲਕਿ ਚੱਕਰ ਵਿੱਚ ਚੱਲਣਾ ਸ਼ੁਰੂ ਕਰ ਦੇਵਾਂਗੇ। ਸਰੀਰ ਦੇ ਸੱਜੇ ਪਾਸੇ ਦਾ ਵੱਧ ਵਿਕਸਿਤ ਹੋਣ ਦਾ ਕਾਰਣ ਅਭਿਆਸ ਤੇ ਖਾਨਦਾਨੀ ਪ੍ਰਭਾਵ ਕਰਕੇ ਹੈ, ਇਹੋ ਕਾਰਣ ਹੈ ਕਿ ਦੁਨੀਆਂ ਦੇ ਲੱਗਪਗ 96 ਫੀਸਦੀ ਵਿਅਕਤੀ ਸੱਜੇ ਹੱਥ ਦੀ ਵਧੇਰੇ ਵਰਤੋਂ ਕਰਦੇ ਹਨ। ✿

ਬੱਚਿਆਂ ਦਾ ਕੋਨਾ:

ਕਵਿਤਾ

## ਸਿਆਣੀ ਕਾਉਣੀ

ਪਰਮਜੀਤ ਮੌੜਾਂ

ਜੂਨ ਮਹੀਨਾ, ਲੂ ਪਈ ਚੱਲੇ, ਗਰਮੀ ਕਹਿਰ ਕਮਾਏ।
ਇਕ ਕਾਂ-ਬੱਚਾ, ਇਕ ਮਾਂ ਉਸਦੀ, ਦੋਵੇਂ ਫਿਰਨ ਤਿਹਾਏ।
ਏਧਰ ਉੱਡੇ, ਓਧਰ ਉੱਡੇ, ਕਿਤੇ ਨਾ ਮਿਲਿਆ ਪਾਣੀ।
ਕਾਂ-ਬੱਚੇ ਨੇ ਆਉਂਦੀ ਦੇਖੀ, ਇਕ ਬੱਚਿਆਂ ਦੀ ਢਾਣੀ।
ਸਭ ਦੇ ਹੱਥ ਵਿਚ ਕੋਕ ਫੜੇ ਸਨ, ਮੂੰਹ ਨਲਕੀ ਨੂੰ ਲਾਇਆ।
ਦੇਖ ਕੋਕ ਸੀ ਕਾਂ-ਬੱਚੇ ਦਾ, ਚਿੱਤ ਬੜਾ ਲਲਚਾਇਆ।
ਮਾਂ ਆਪਣੀ ਦੇ ਕੱਢਦਾ ਹਾੜੇ, ਪੀਏ ਕੋਕਾ ਕੋਲਾ।
ਮੱਥਾ ਚੁੰਮ ਕੇ ਮਾਂ ਸਮਝਾਵੇ, ਤੂੰ ਐਂ ਪੁੱਤਰਾ ਭੋਲਾ।
ਪੀ ਰਹੇ ਨੇ ਜ਼ਹਿਰ ਨਿਰੀ ਏਹ, ਅੱਜ ਮਾਨਵ ਦੇ ਜਾਏ।
ਮਾਪਿਆਂ ਕੋਲੇ ਸਮਾਂ ਨਹੀਂ ਹੈ, ਹੋਰ ਕੌਣ ਸਮਝਾਏ?
ਤੂੰ ਐਂ ਲਾਲ ਸਿਆਣਾ ਮੇਰਾ, ਜੀਭ ਮਗਰ ਨਾ ਲੱਗੀਂ।
ਕੁਦਰਤ ਦੇ ਅੰਮ੍ਰਿਤ ਨੂੰ ਛੱਡ ਕੇ, ਏਹ ਜ਼ਹਿਰ ਨਾ ਮੰਗੀਂ।
ਮਾਂ-ਪੁੱਤ ਉੱਡਦੇ-2 ਥੱਕੇ, ਇਕ ਬਿਛ ਤੇ ਆਏ।
ਮੂੰਹ ਅੱਡ-2 ਕੇ ਹੌਂਕਣ ਦੋਵੇਂ, ਪਾਣੀ ਕਿੱਥੋਂ ਥਿਆਏ?
ਹੇਠ ਬਿਛ ਦੇ ਲਿਟਿਆ ਮੂਧਾ, ਦੇਖਿਆ ਉਨ੍ਹਾਂ ਬੰਦਾ।
ਮੂੰਹ,ਸਿਰ, ਕੱਪੜੇ ਰੇਤਾ ਭਰਿਆ, ਸਿਰ ਤੇ ਪੈਰੋਂ ਨੰਗਾ।
ਅੰਮੀਂ ਦੱਸ ਕੀ ਹੋਇਐ ਇਸ ਨੂੰ, ਕਾਂ ਬੱਚੇ ਨੇ ਪੁੱਛਿਆ।
ਕੀ ਏਹ ਕੰਮ ਤੋਂ ਥੱਕ ਗਿਆ ਏ, ਜਾਂ ਫਿਰ ਘਰੋਂ ਹੈ ਰੁੱਸਿਆ?
ਗੱਲ ਕੋਈ ਨਾ ਹੋਈ ਪੁੱਤਰਾ, ਨਾ ਰੁੱਸਿਆ, ਨਾ ਥੱਕਿਆ।
ਕਾਉਣੀ ਦੱਸੇ ਬਾਲ ਆਪਣੇ ਨੂੰ, ਏਹ ਨਸ਼ਿਆਂ ਨੇ ਪੱਟਿਆ।
ਹਾਸੀ-ਹਾਸੀ ਵਿਚ ਏਹ ਪਹਿਲਾਂ, ਹੋਣੈ ਮਸਤੀ ਕਰਦਾ।
ਹਾਸੇ ਦਾ ਤਮਾਸ਼ਾ ਬਣਿਆ, ਹੁਣ ਨਾ ਇਹਦਾ ਸਰਦਾ।
ਹੋ ਰਹੀ ਬਰਬਾਦ ਹੈ ਪੁੱਤਰਾ, ਅੱਜ ਮਾਨਸ ਦੀ ਜਾਤ।
ਮਾੜਾ ਦੇਖਣ, ਬੋਲਣ, ਮਾੜਾ ਸੁਣ ਰਹੇ ਦਿਨ-ਰਾਤ।
ਧ੍ਰਿਗ ਏਨ੍ਹਾਂ ਦਾ ਜੱਗ ਤੇ ਆਉਣਾ, ਧ੍ਰਿਗ ਹੈ ਜਨਮ ਹੰਢਾਉਣਾ।
ਹੱਕ ਮਾਰਨਾ ਧ੍ਰਿਗ ਏਨ੍ਹਾਂ ਨੂੰ, ਕਿਸੇ ਦਾ ਹੱਕ ਹਥਿਆਉਣਾ।
ਚਲ ਪੁੱਤਰਾ ਚਲ ਉੱਡ ਚੱਲੀਏ ਹੁਣ, ਲਾ ਨਾ ਮਨ ਨੂੰ ਝੋਰਾ।
ਦੂਰ-2 ਤੱਕ ਸੁੱਕਗੀ ਧਰਤੀ, ਰਹਿ ਗਿਆ ਪਾਣੀ ਥੋੜ੍ਹਾ।
ਕੋਈ ਸਮਾਂ ਸੀ ਭਰੇ ਹੁੰਦੇ ਸਨ, ਖੂਹ ਟੋਭੇ ਤੇ ਨਾਲੇ।
ਵੀਹ ਫੁੱਟ ਤੇ ਸਨ ਨਲਕੇ ਲਗਦੇ, ਛੋਟੇ ਮੂੰਹਾਂ ਵਾਲੇ।
ਜਦ ਲਗਦੀ ਸੀ ਪਿਆਸ ਅਸਾਨੂੰ, ਤਦ ਨਲਕੇ ਤੇ ਬਹਿਕੇ।
ਢਿੱਡ ਭਰ ਪਾਣੀ ਪੀ ਲੈਂਦੇ ਸਾਂ ਨਲਕਿਓਂ ਚੁੰਝ ਡੁਬੋ ਕੇ।
ਹੁਣ ਫੇਰ ਕਾਤੋਂ ਸੁੱਕਗੇ ਅੰਮੀ, ਖੂਹ, ਟੋਭੇ ਤੇ ਨਾਲੇ।
ਕਿਸ ਨੇ ਲਿਆ ਡਕਾਰ ਏਹ ਪਾਣੀ, ਕਿਸ ਦੇ ਭੈੜੇ ਚਾਲੇ?
ਆਦਮ-ਜਾਤ ਦੀਆਂ ਕਰਤੂਤਾਂ, ਸੁਣ ਪੁੱਤਰਾ ਤੂੰ ਬਹਿਕੇ।
ਲਾਲਚ ਵੱਸ ਉਜਾੜੀ ਧਰਤੀ, ਆਵੇ ਦੁੱਖ ਰਹਿ ਰਹਿਕੇ।
ਮੁੱਕਿਆ ਪਾਣੀ ਲਾ-ਲਾ ਜੀਰੀ, ਧਰਤੀ ਬੰਜਰ ਕੀਤੀ।
ਕਰ ਸਪਰੇਆਂ ਜ਼ਹਿਰ ਖਵਾਉਂਦਾ, ਦੇਖ ਏਹਦੀ ਬਦਨੀਤੀ।
ਅਗਲੀ ਪੀੜ੍ਹੀ ਦਾ ਨਾ ਸੋਚੇ ਆਪਣਾ ਹੀ ਸੁੱਖ ਭਾਲ ਰਿਹੈ।
ਬਾਲਾਂ ਹੱਡੀਂ ਜ਼ਹਿਰ ਰਲਾਤੀ, ਸਭ ਦੀ ਜ਼ਿੰਦਗੀ ਗਾਲ ਰਿਹੈ।
ਦੂਰ-2 ਤੱਕ ਖੇਤ ਉਜਾੜੇ, ਪਾਏ ਮਹਿਲ ਚੁਬਾਰੇ।
ਚੰਗਾ ਖਾਵੇ, ਪਹਿਨੇ ਚੰਗਾ, ਬੋਲ ਬੋਲਦਾ ਮਾੜੇ।
ਸ਼ੋਰ ਅਤੇ ਪੈਟਰੋਲ ਪ੍ਰਦੂਸ਼ਣ, ਮਹੌਲ ਬੜਾ ਗਰਮਾਇਆ।
ਏਹ ਦੋਹਾਂ ਨੇ ਵਾਯੂਮੰਡਲੀ, ਦੇ ਵਿਚ ਜ਼ਹਿਰ ਰਲਾਇਆ।
ਤੂੰ ਓਦਣ ਕਹਿੰਦੀ ਸੈਂ ਅੰਮੀ, ਸਭ ਨਦੀਆਂ ਦਾ ਪਾਣੀ।
ਕਰਤਾ ਗੰਦਾ ਕਾਰਖਾਨਿਆਂ, ਮਰਗੇ ਜੀਵ ਪ੍ਰਾਣੀ!
ਹਾਂ ਪੁੱਤਰਾ, ਹੁਣ ਜਾਤ-ਮਾਨਵੀ, ਬਣ ਗਈ ਆਦਮ-ਖੋਰ।
ਆਪਣਿਆਂ ਨੂੰ ਖਾਂਦੇ ਹੁਣ ਤਾਂ, ਹੱਥ ਕਿਸੇ ਨਾ ਡੋਰ।
ਹੋ ਰਹੀਆਂ ਨੇ ਲੁਪਤ ਜਾਤੀਆਂ, ਸਭ ਮਾਨਵ ਦੇ ਕਰਕੇ।
ਏਨ੍ਹਾਂ ਕਰਕੇ ਚਿੜੀਆਂ ਮਰੀਆਂ, ਹੋਰ ਵੀ ਰਹਿੰਦੇ ਡਰਕੇ।
ਜੇੜ੍ਹੇ ਸੰਦ ਮਸ਼ੀਨਾਂ ਪੁੱਤਰਾ, ਆ ਰਹੀਆਂ ਨੇ ਨਵੀਆਂ।
ਗੁਣ ਵੀ ਹੋਣੇ ਨੇ ਏਨ੍ਹਾਂ ਵਿਚ, ਪਰ ਜਾਅਦੇ ਕਮੀਆਂ।
ਏਨ੍ਹਾਂ ਦੀ ਬੇਲੋੜੀ ਵਰਤੋਂ, ਕਰਕੇ ਸੰਕਟ ਆਇਆ।
ਕੁਦਰਤ ਸੋਮੇ ਮੁੱਕ ਰਹੇ ਨੇ, ਤੇ ਜੰਗਲਾਂ ਦੀ ਛਾਇਆ।
ਉੱਡਦੇ-2 ਦੋਵੇਂ ਮਾਂ-ਪੁੱਤਰ, ਇੱਕ ਐਸੀ ਥਾਂ ਆਏ।
ਜਿੱਥੇ ਸੀ ਇੱਕ ਟੂਟੀ ਖੁੱਲ੍ਹੀ, ਪਾਣੀ ਵਗਦਾ ਜਾਏ।
ਦੋਵਾਂ ਪੀਤਾ ਰੱਜ ਕੇ ਪਾਣੀ, ਸਾਹ ਸੁਖ ਦਾ ਸੀ ਆਇਆ।
ਨਿੱਕਾ ਪੁੱਛੇ ਬੇਲੋੜਾ ਕਿਓਂ, ਪਾਣੀ ਕਿਸੇ ਵਗਾਇਆ?
ਕੁਦਰਤ ਦੇ ਅੰਮ੍ਰਿਤ ਦੀ ਪੁੱਤਰਾ, ਏਹ ਕੀਮਤ ਨਾ ਜਾਨਣ।
ਛੇਤੀ ਹੀ ਏਨ੍ਹਾਂ ਦੀਆਂ ਅੱਖਾਂ, ਮੂਹਰੇ ਆਉਣੈ ਚਾਨਣ।
ਇੱਕ ਦਿਨ ਐਸਾ ਆਊ ਪੁੱਤਰਾ, ਤੜਫੂ ਮਾਨਵ-ਜਾਤ।
ਇੱਕ ਤਿੱਪ ਨੂੰ ਤਰਸੂ ਤੇ ਕੋਸੂ, ਖੁਦ ਨੂੰ ਦਿਨ ਤੇ ਰਾਤ।
ਹੁਣ ਮਿੱਠਿਆ ਕੁਛ ਦਮ ਲੈ ਲੈ ਫੇਰ, ਆਪਾਂ ਗਸ਼ਤ ਲਗਾਈਏ।
ਕੁਦਰਤ ਦੇ ਖਜ਼ਾਨੇ ਸਾਂਭੋ, ਦੁਨੀਆਂ ਨੂੰ ਸਮਝਾਈਏ।

## ਮੈਨੂੰ ਪੜ੍ਹਨ ਸਕੂਲੇ ਪਾਓ

ਤਰਕਪ੍ਰੀਤ

ਪਾਪਾ ਹੁਣ ਨਾ ਦੇਰੀ ਲਾਓ
ਮੈਨੂੰ ਪੜ੍ਹਨ ਸਕੂਲੇ ਪਾਓ!
ਪੜ੍ਹਾਈ ਹੁੰਦੀ ਉੱਤਮ ਗਹਿਣਾ
ਨਾ ਹੀ ਕਿਸੇ ਅਨਪੜ੍ਹ ਕਹਿਣਾ!
ਕਿਤਾਬਾਂ ਦੇਂਦੀਆਂ ਬਹੁਤ ਗਿਆਨ
ਪੜ੍ਹਿਆਂ ਹੀ ਮਿਲਦਾ ਹੈ ਸਨਮਾਨ!
ਪੜ੍ਹੇ ਹੀ ਚੰਗੀ ਖੇਤੀ ਕਰਨਗੇ,
ਨਾਲੇ ਬਾਬਿਆਂ ਦੇ ਨਾ ਘਰ ਭਰਨਗੇ!
ਪੜ੍ਹੇ ਬੰਦੇ ਦੀ ਰੀਸ ਨਾ ਕੋਈ,
ਵਿੱਦਿਆ ਕਦੇ ਨਾ ਕਿਸੇ ਖੋਈ।
'ਤਰਕਪ੍ਰੀਤ' ਦੀ ਮੰਨੋ ਗੱਲ,
ਪਾਪਾ ਮਸਲਾ ਕਰ ਦਿਓ ਹੱਲ।



ਸਾਡੇ ਵਿਗਿਆਨੀ

## ਤਾਰਾ ਵਿਗਿਆਨੀ: ਪੀਰੇ ਸਾਈਮਨ

ਨੈਪੋਲੀਅਨ ਨੇ ਆਪਣੀ ਕਿਤਾਬ ਨੂੰ ਇੱਕ ਪਾਸੇ ਰੱਖਿਆ ਅਤੇ ਵਿਚਾਰ ਅਧੀਨ ਕਮਰੇ ਵਿਚ ਹੀ ਚਹਿਲ ਕਦਮੀ ਕਰਨ ਲੱਗ ਗਿਆ। ਉਸਨੇ ਆਪਣੇ ਹੱਥਾਂ ਨੂੰ ਮਲਿਆ ਅਤੇ ਕਮਰੇ ਵਿਚ ਲੱਗੀਆਂ ਹੋਈਆਂ ਫਰਾਂਸੀਸੀ ਬਾਦਸ਼ਾਹਾਂ ਦੀ ਤਸਵੀਰਾਂ ਜਿਹੜੀਆਂ ਸਮੇਂ ਦੇ ਨਾਲ ਆਪਣਾ ਰੰਗ ਰੂਪ ਗੁਆ ਚੁੱਕੀਆਂ ਸਨ, ਦੇਖਦੇ ਹੋਏ ਉਹ ਫੁਰਤੀ ਦੇ ਨਾਲ ਇਕ ਕੁਰਸੀ ਤੇ ਬੈਠ ਗਿਆ। ਉਸਦੀ ਕਲਮ ਤੇਜ਼ੀ ਨਾਲ ਕਾਗਜ਼ ਉਤੇ ਚੱਲਣ ਲੱਗੀ। ਬੋਨਾਪਾਰਟ ਨੇ ਲਿਖਿਆ, "ਸੱਚੀਮੁੱਚੀਂ ਮੈਨੂੰ ਇਹ ਬੜਾ ਅਫਸੋਸ ਹੈ ਕਿ ਹਾਲਾਤ ਦੀ ਸਖਤੀ ਨੇ ਮੇਰੇ ਕੋਲੋਂ ਵਿਗਿਆਨਕ ਪੇਸ਼ਾ ਖੋਹ ਲਿਆ ਹੈ ਪਰ ਫੇਰ ਵੀ ਮੈਂ ਚਾਹੁੰਦਾ ਹਾਂ ਕਿ ਆਉਣ ਵਾਲੀਆਂ ਨਸਲਾਂ ਉਸ ਲਿਖਾਰੀ ਨੂੰ ਭੁੱਲ ਨਾ ਜਾਣ ਜਿਸਨੂੰ ਮੈਂ ਬੜੀ ਇੱਜ਼ਤ ਦੇਂਦਾ ਹਾਂ, ਜਿਸਨੇ..............ਨਾਂ ਦੀ ਕਿਤਾਬ ਲਿਖੀ।" ਨੈਪੋਲੀਅਨ ਬੋਨਾਪਾਰਟ ਹਰ ਕਿਸਮ ਦੇ ਵਿਗਿਆਨ ਦਾ ਸ਼ੁਭਚਿੰਤਕ....ਸੀ। ਉਹ ਫਰੈਂਚ ਅਕੈਡਮੀ ਦੀ ਮਕੈਨਿਕ ਸੈਕਸ਼ਨ ਦਾ ਪੂਰਾ ਮੈਂਬਰ ਸੀ ਖਾਸ ਤੌਰ 'ਤੇ ਉਹ ਅਕਾਦਮਿਕ ਪੇਰੇ ਲੈਪਲੇਸ ਦੀ ਬਹੁਤ ਇੱਜ਼ਤ ਕਰਦਾ ਸੀ। ਉਸਨੇ ਸਰਕਾਰੀ ਤੌਰ 'ਤੇ ਉਸਨੂੰ ਸਨਮਾਨਿਤ ਕੀਤਾ ਤੇ ਵਜ਼ੀਰ ਦਾ ਅਹੁਦਾ ਦਿੱਤਾ। ਉਸਤੋਂ ਬਾਅਦ ਉਸਨੂੰ ਕਾਊਂਟ ਬਣਾ ਦਿੱਤਾ। ਫੇਰ ਉਸਨੂੰ ....ਦੇ ਸਨਮਾਨ ਨਾਲ ਨਿਵਾਜਿਆ। ਪਰ ਸਹਿਨਸ਼ਾਹ ਇਸ ਵੱਡੇ ਹਿਸਾਬਦਾਨ ਨੂੰ ਆਪਣਾ ਉੱਚਾ ਦਰਬਾਰੀ ਨਾ ਬਣਾ ਸ਼ਕਿਆ। ਲੈਪਲੇਸ ਹਮੇਸ਼ਾ ਆਪਣੇ ਆਪ ਵਿਚ ਇਕ ਬਹੁਤ ਹੀ ਮਿਹਨਤੀ ਇਨਸਾਨ ਸੀ।

ਸਹਿਨਸ਼ਾਹ ਨੇ ਆਪਣੇ ਵਜ਼ੀਰ ਵਾਸਤੇ ਖੁਦ ਇਕ ਬਗੀਚੇ ਵਿਚ ਇਕ ਘਰ ਬਣਾਇਆ। ਜਿੱਥੇ ਉਹ ਆਪਣਾ ਸਾਰਾ ਸਮਾਂ ਬਿਨਾਂ ਕਿਸੇ ਆਰਾਮ ਦੇ ਆਪਣੀ ਖੋਜ ਵਿਚ ਲੱਗਿਆ ਰਹਿੰਦਾ।

ਨਾਲ ਲਗਦੇ ਹੀ ਉਸਦੇ ਦੋਸਤ ਰਸਾਇਣ ਵਿਗਿਆਨੀ ਬੇਰਥੈਲਿਟ ਦਾ ਮਕਾਨ ਸੀ। ਬਗੈਰ ਕਿਸੇ ਛੇੜਛਾੜ ਤੋਂ ਉਹਨਾਂ ਨੇ ਵਿਚਕਾਰਲੀ ਵਾੜ ਚੋਂ ਇਕ ਦੂਸਰੇ ਦੇ ਘਰ ਜਾਣ ਵਾਸਤੇ ਇਕ ਛੋਟਾ ਜਿਹਾ ਰਸਤਾ ਬਣਾ ਲਿਆ ਤਾਂ ਜੋ ਉਹ ਇਕ ਦੂਸਰੇ ਨਾਲ ਵਿਗਿਆਨ ਬਾਰੇ ਵਿਚਾਰ ਵਟਾਂਦਰਾ ਕਰ ਸਕਣ। ਲੈਪਲੇਸ ਦੇ ਘਰ ਹੋਰਨਾਂ ਤੋਂ ਇਲਾਵਾ ਆਉਣ ਵਾਲਿਆਂ ਵਿਚ ਮਸ਼ਹੂਰ ਹਿਸਾਬਦਾਨ ਲੇਗਰੈਂਗ ਅਤੇ ਉਸਤੋਂ ਵੀ ਵੱਧ ਮਸ਼ਹੂਰ ਕਿਊਵੀਅਰ ਵੀ ਆਉਂਦੇ ਸਨ। ਪਰ ਉਸ ਕੋਲ ਆਉਣ ਵਾਲਿਆਂ ਵਿਚ ਸਭ ਤੋਂ ਵੱਧ ਨੌਜਵਾਨ ਵਿਗਿਆਨੀ ਸਨ। ਉਨ੍ਹਾਂ ਵਿਚੋਂ ਇਕ ਲਾਲ ਮੂੰਹ ਵਾਲਾ ਸਵਿਸ ਬਵਾਰਡ ਸੀ ਜਿਹੜਾ ਥੋੜ੍ਹੇ ਦਿਨ ਪਹਿਲਾਂ ਹੀ ਆਪਣਾ ਚਾਬਕ ਹੱਥ ਵਿਚ ਲੈ ਕੇ ਐਲਪਸ ਪਹਾੜ ਦੀਆਂ ਢਲਾਨਾਂ ਤੇ ਵਾਗਾਂ ਚਾਰਦਾ ਦੇਖਿਆ ਜਾਂਦਾ ਸੀ। ਉਹ ਦੂਰ ਅਕਾਸ਼ ਵਿਚ ਤਾਰਿਆਂ ਵੱਲ ਦੇਖਦਾ ਤੇ ਹੈਰਾਨੀ ਨਾਲ ਸੋਚਦਾ ਕਿ ਇਹ ਸਾਰੇ ਕਿੱਥੋਂ ਆਏ ਹਨ। ਉਸਦੀ ਇਹ ਸੋਚ ਉਸਨੂੰ ਲੈਪਲੇਸ ਤੱਕ ਲੈ ਆਈ।

ਇਸ ਤੋਂ ਬਾਅਦ ਲੈਪਲੇਸ ਨੇ ਉਸਨੂੰ ਫਰੈਂਚ ਅਕੈਡਮੀ ਦਾ ਮੈਂਬਰ ਬਣਨ ਵਿਚ ਉਸਦੀ ਮੱਦਦ ਕੀਤੀ। ਆਮ ਤੌਰ 'ਤੇ ਲੈਪਲੇਸ ਸਵੇਰ ਦੇ ਰੁਝੇਵੇਂ ਤੋਂ ਬਾਅਦ ਨੌਜਵਾਨ ਉੱਭਰਦੇ ਵਿਗਿਆਨੀਆਂ ਨਾਲ ਵਿਚਾਰ ਵਟਾਂਦਰਾ ਕਰਨ ਲਈ ਸਮਾਂ ਕੱਢ ਲੈਂਦਾ। ਉਹ ਉਹਨਾਂ ਨੂੰ ਆਪਣੀਆਂ ਨਵੀਆਂ ਖੋਜਾਂ ਬਾਰੇ ਦੱਸਦਾ ਤੇ ਵਿਚਾਰ ਵਟਾਂਦਰਾ ਕਰਦਾ।

1796 ਦੀ ਗੱਲ ਹੈ ਕਿ ਇੱਕ ਵਾਰੀ ਬਹੁਤ ਹੀ ਚੰਚਲ ਬਵਾਰਡ ਨੇ ਲੈਪਲੇਸ ਨੂੰ ਪੁੱਛਿਆ ਕਿ ਉਨ੍ਹਾਂ ਦਾ ਗ੍ਰਹਿਆਂ ਦੀ ਉਤਪਤੀ , ਖਾਸ ਕਰਕੇ ਧਰਤੀ ਦੀ ਉਤਪਤੀ ਬਾਰੇ ਕੀ ਵਿਚਾਰ ਹੈ।

ਲੈਪਲੇਸ ਮੁਸਕਰਾਇਆ ਤੇ ਜਵਾਬ ਦਿੱਤਾ ਕਿ ਮੈਂ ਵੀ ਇਸਦੇ ਬਾਰੇ ਲੰਮੇ ਸਮੇਂ ਤੋਂ ਸੋਚ ਰਿਹਾ ਹਾਂ। ਕਾਪਰਨੀਕਸ ਦੇ ਸਮੇਂ ਤੋਂ ਅਸੀਂ ਜਾਣਦੇ ਹਾਂ ਕਿ ਧਰਤੀ ਤੇ ਹੋਰ ਗ੍ਰਹਿ, ਸੂਰਜ ਦੁਆਲੇ ਘੁੰਮਦੇ ਹਨ। ਪਰ, ਮੇਰੇ ਦੋਸਤ ਬਵਾਰਡ, ਧਿਆਨ ਰਹੇ ਕਿ ਸਾਰੇ ਇੱਕੋ ਦਿਸ਼ਾ ਵਿਚ ਘੁੰਮਦੇ ਹਨ। ਉਨ੍ਹਾਂ ਦਾ ਪੰਧ ਵੱਖਰਾ ਵੱਖਰਾ ਹੈ। ਕੁੱਝ ਸੂਰਜ ਦੇ ਨੇੜੇ ਹਨ ਤੇ ਕੁੱਝ ਦੂਰ। ਤੁਹਾਨੂੰ ਇਹ ਨਹੀਂ ਲਗਦਾ ਕਿ ਇਹ ਯੂਨੀਵਰਸਲ ਮੈਸ਼ਨ ਹੀ ਜਿਸਦੇ ਵਿਚ ਧਰਤੀ ਦੀ ਉਤਪਤੀ ਦਾ ਭੇਦ ਛੁਪਿਆ ਹੈ।

"ਮੈਂ ਨਹੀਂ ਸਮਝਦਾ।" ਬਵਾਰਡ ਨੇ ਮੋਢੇ ਹਿਲਾਉਂਦੇ ਹੋਏ ਕਿਹਾ। ਅਸਲ ਵਿਚ ਮੈਂ ਕੁੱਝ ਸਮਝਿਆ ਹੀ ਨਹੀਂ।

ਤਾਂ ਫੇਰ ਆਪਣੇ ਸੂਰਜ ਦੇ ਬਾਰੇ ਵਿਚਾਰ ਕਰੋ ਜੋ ਇਕ ਚਮਕਦਾ ਹੋਇਆ ਲਾਲ ਗੈਸ ਦਾ ਗੋਲਾ ਹੈ। ਮੇਰਾ ਵਿਚਾਰ ਹੈ ਕਿ ਬਹੁਤ ਸਾਲ ਪਹਿਲਾਂ, ਸ਼ਾਇਦ ਕਰੋੜਾਂ ਸਾਲ ਪਹਿਲਾਂ ਇਹ ਘੁੰਮਦਾ ਹੋਇਆ ਅੱਗ ਦਾ ਗੋਲਾ ਪੱਧਰ ਹੁੰਦਾ ਹੋਇਆ ਬਾਹਰ ਨੂੰ ਫੈਲਣ ਲੱਗਿਆ। ਜਦ ਤੱਕ ਇਸਨੇ ਇਕ ਲੈਨਜ਼ ਦੀ ਸ਼ਕਲ ਨਹੀਂ ਅਖਤਿਆਰ ਕਰ ਲਈ। ਕੁੱਝ ਸਮੇਂ ਬਾਅਦ ਇਸਦਾ ਤੇਜੀ ਨਾਲ ਘੁੰਮਣ ਕਾਰਨ ਇਸ ਵਿਚੋਂ ਲਾਲ ਗਰਮ ਅੱਗ ਦੇ ਛੱਲੇ ਬਾਹਰ ਨਿਕਲਣ ਲੱਗ ਪਏ ਜਿਸ ਤਰ੍ਹਾਂ ਕਿ ਤੇਰੇ ਤਮਾਕੂ ਦੀ ਪਾਈਪ 'ਚੋਂ ਨਿਕਲਦੇ ਹਨ। ਲੈਪਲੇਸ ਨੇ ਮੁਸਕਰਾਉਂਦੇ ਹੋਏ ਕਿਹਾ। ਇਹ ਦੇਖਦੇ ਹੋਏ ਕਿ ਬਵਾਰਡ ਦਿਨ ਵਿਚ ਹੀ ਸੁਪਨੇ ਵੇਖਣ ਲੱਗ ਪਿਆ ਹੈ ਤੇ ਉਹਦਾ ਪਾਈਪ ਬੁਝਣ ਨੂੰ ਜਾ ਰਿਹਾ ਹੈ, ਫੇਰ ਬਵਾਰਡ ਨੇ ਛੇਤੀ ਸੂਟੇ ਖਿੱਚਣੇ ਆਰੰਭ ਕਰ ਦਿੱਤੇ ਜਿਸ ਨਾਲ ਵੱਡੇ ਤੇ ਫੇਰ ਛੋਟੇ ਛੱਲੇ ਹਵਾ ਤੈਰਨ ਲੱਗ ਪਏ।

ਥੋੜ੍ਹੀ ਦੇਰ ਵਿੱਚ ਉਹ ਛੱਲੇ ਨੀਲੇ ਬੱਦਲਾਂ ਦੇ ਰੂਪ ਵਿਚ ਵਾਤਾਵਰਣ ਵਿਚ ਫੈਲ ਗਏ ਤੇ ਦੋਨੋਂ ਆਦਮੀ ਚੁੱਪਚਾਪ ਉਹਨਾਂ ਵੱਲ ਦੇਖਦੇ ਰਹੇ। ਮੇਰੇ ਪਿਆਰੇ ਬਵਾਰਡ, ਲੈਪਲੇਸ ਨੇ ਗੱਲ ਅੱਗੇ ਤੋਰਦੇ ਹੋਏ ਕਿਹਾ ਕਿ ਮੇਰਾ ਯਕੀਨ ਹੈ ਕਿ ਧਰਤੀ ਦੀ ਉਤਪਤੀ ਇਸ ਕਿਸਮ ਦੇ ਟੁੱਟੇ ਸੂਰਜੀ ਛੱਲਿਆਂ ਵਿਚੋਂ ਹੀ ਹੋਈ ਹੈ। ਮੇਰੇ ਪਾਸ ਕੁੱਝ ਹਿਸਾਬੀ ਲੇਖਾ ਜੋਖਾ ਹੈ ਜੋ ਇਸ ਵਿਚਾਰ ਨੂੰ ਸਿੱਧ ਕਰਦਾ ਹੈ। ਉਹ, ਮੈਂ ਤੁਹਾਨੂੰ ਬਾਅਦ ਵਿਚ ਦੱਸਾਂਗਾ। ਹੁਣ ਮੈਨੂੰ ਮਾਫ ਕਰੋ, ਮੈਂ ਹੋਰ ਕੰਮ ਕਰਨਾ ਹੈ।

ਬਵਾਰਡ ਇੱਕ ਔਖਾ ਜਿਹਾ ਸਾਹ ਭਰਦਾ ਆਪਣੀ ਕੁਰਸੀ ਤੋਂ ਉੱਠਿਆ। ਉਹ ਜਾਣਦਾ ਸੀ ਕਿ ਉਸਦੇ ਅਧਿਆਪਕ ਦਾ ਸਮਾਂ

ਬਹੁਤ ਕੀਮਤੀ ਹੈ। ਪਰ ਉਹ ਇਹ ਵੀ ਜਾਣਦਾ ਸੀ ਕਿ ਉਸਦਾ ਅਧਿਆਪਕ ਬਿਨਾਂ ਕਿਸੇ ਝਿਜਕ ਦੇ ਆਪਣੇ ਵਿਚਾਰਾਂ ਦਾ ਆਦਾਨ-ਪ੍ਰਦਾਨ ਕਰਨ ਲਈ ਉਸਨੂੰ ਫੇਰ ਅਵਾਜ਼ ਮਾਰੇਗਾ।

ਇਹ ਸੀ ਲੈਪਲੇਸ, ਜਿਹੜਾ ਆਪਣੇ ਮਿੱਤਰਾਂ ਤੇ ਬਹੁਤ ਮਿਹਰਬਾਨ ਪਰ ਆਪਣੇ ਲਈ ਬਹੁਤ ਸਖ਼ਤ ਸੀ। ਦਿਨ ਰਾਤ 25 ਸਾਲ ਤੱਕ ਕੰਮ ਕਰਦੇ ਹੋਏ ਉਸਨੇ ਆਪਣੀ ਮਹਾਨ ਰਚਨਾ ....................ਕੀਤੀ। ਉਸਨੇ ਆਪਣਾ ਸਾਰਾ ਜੀਵਨ ਇਸ ਵਿਚ ਲਾ ਦਿੱਤਾ।

ਨੇਪੋਲੀਅਨ ਨੇ ਇਕ ਵਾਰੀ ਆਪਣੇ ਵਜ਼ੀਰ ਬਾਰੇ ਕਿਹਾ ਕਿ ਉਹ ਇਕ ਬਹੁਤ ਹੀ ਮਹਾਨ ਜੁਮੈਟਰੀਸ਼ਨ ਹੈ। ਪਰ ਉਸਨੇ ਜਲਦੀ ਹੀ ਬਹੁਤ ਵਧੀਆ ਪ੍ਰਬੰਧ ਸਾਬਤ ਕਰ ਦਿੱਤਾ। ਉਸਦੇ ਪਹਿਲੇ ਕੁੱਝ ਕੰਮਾਂ ਨੇ ਸਾਨੂੰ ਬਹੁਤ ਪ੍ਰਭਾਵਿਤ ਕੀਤਾ ਕਿ ਅਸੀਂ ਉਸ ਬਾਰੇ ਜੋ ਸੋਚ ਰਹੇ ਸੀ, ਉਹ ਠੀਕ ਨਹੀਂ ਸੀ। ਇਹ ਇਕ ਬਹੁਤ ਹੀ ਵਧੀਆ ਗੱਲ ਹੈ ਕਿ ਜ਼ਿੰਦਗੀਆਂ ਦੀਆਂ ਸਾਰੀਆਂ ਵਿਵਹਾਰਕ ਸਮੱਸਿਆਵਾਂ ਚੋਂ ਲੈਪਲੇਸ ਨੂੰ ਇਕ ਵੀ ਸਹੀ ਅਰਥਾਂ ਵਿਚ ਹੱਥ ਨਹੀਂ ਲੱਗੀ। ਉਹ ਹਮੇਸ਼ਾ ਕੁੱਝ ਨਾ ਕੁੱਝ ਦੀ ਭਾਲ ਕਰਦਾ ਰਹਿੰਦਾ ਸੀ। ਉਸਦੇ ਵਿਚਾਰਾਂ ਵਿਚ ਹਮੇਸ਼ਾ ਹੀ ਇੱਕ ਗੁੰਝਲ ਰਹਿੰਦੀ ਸੀ।

ਸਹਿਨਸ਼ਾਹ ਵਾਸਤੇ ਉਹ ਗਰੀਬ ਵਜ਼ੀਰ ਸੀ। ਪਰ ਸਾਰੀ ਮਨੁੱਖਤਾ ਉਸਨੂੰ ਹਮੇਸ਼ਾ ਇਕ ਮਹਾਨ ਹਿਸਾਬਦਨ ਤੇ ਤਾਰਾ ਵਿਗਿਆਨੀ ਹੋਣ ਦੇ ਨਾਤੇ ਯਾਦ ਕਰੇਗੀ ਜਿਸਨੇ ਧਰਤੀ ਅਤੇ ਗ੍ਰਹਿਆਂ ਦੀ ਉਤਪਤੀ ਬਾਰੇ ਆਪਣੀ ਵਿਲੱਖਣ ਸੋਚ ਦੁਨੀਆਂ ਅੱਗੇ ਰੱਖੀ।

ਜਦ ਨੇਪੋਲੀਅਨ ਬੋਨਾਪਾਰਟ ਨੇ ਲੈਪਲੇਸ ਦਾ ਧਿਆਨ ਇਸ ਤੱਥ ਵੱਲ ਦਿਵਾਇਆ ਕਿ ਬ੍ਰਹਿਮੰਡ ਦੀ ਗਤੀ ਦੇ ਸਿਧਾਂਤ ਨੂੰ ਕਹਿੰਦੇ ਹੋਏ ਉਸਨੇ ਕਿਤੇ ਵੀ ਰੱਬ ਦਾ ਜ਼ਿਕਰ ਨਹੀਂ ਕੀਤਾ ਤਾਂ ਅੱਗੋਂ ਲੈਪਲੇਸ ਨੇ ਜਵਾਬ ਦਿੱਤਾ ਕਿ ਮੈਨੂੰ ਇਸ ਪਰਿ-ਕਲਪਨਾ ਦੀ ਕਦੇ ਜ਼ਰੂਰਤ ਨਹੀਂ ਪਈ। ਅਸਲ ਵਿਚ ਧਰਤੀ ਦੀ ਉਤਪਤੀ ਬਾਰੇ ਪਹਿਲੇ ਵਿਚਾਰਾਂ ਅਤੇ ਖੋਜਾਂ ਨੂੰ ਮੁੱਖ ਰਖਦੇ ਹੋਏ ਧਰਤੀ ਅਤੇ ਹੋਰ ਗ੍ਰਹਿਆਂ ਦੀ ਉਤਪਤੀ ਬਾਰੇ ਲੈਪਲੇਸ ਦਾ ਸਿਧਾਂਤ ਪੁਜਾਰੀਵਾਦ ਦੀ ਸੋਚ 'ਤੇ ਆਧਾਰਿਤ ਨਹੀਂ ਸੀ। ਬਾਅਦ ਵਿਚ ਇਹ ਵਿਚਾਰ ਕਾਂਟ ਲੈਪਲੇਸ ਦੀ ਸੋਚ ਦੇ ਨਾਮ ਨਾਲ ਮਸ਼ਹੂਰ ਹੋਈ। ਵਿਗਿਆਨੀਆਂ ਨੇ ਗ੍ਰਹਿਆਂ ਦੀ ਉਤਪਤੀ ਬਾਰੇ ਇਸ ਕਿਸਮ ਦਾ ਵਿਚਾਰ ਇਕ ਪੁਰਾਣੀ ਕਿਤਾਬ ਵਿਚ ਲੱਭਿਆ ਸੀ ਜਿਸ ਵਿਚ ਕਿਹਾ ਗਿਆ ਹੈ ਕਿ ਗ੍ਰਹਿਆਂ ਦੀ ਉਤਪਤੀ ਗਰਮ ਗੈਸਾਂ ਤੋਂ ਨਾ ਹੋ ਕੇ ਠੰਡੇ ਮਾਦੇ ਤੋਂ ਹੋਈ ਹੈ। ਕਿਤਾਬ ਦੇ ਲਿਖਾਰੀ ਦਾ ਪਹਿਲਾਂ ਨਾਮ ਪਤਾ ਨਹੀਂ ਲੱਗਿਆ ਪਰ ਬਾਅਦ ਵਿਚ ਇਹ ਪੱਕਾ ਹੋ ਗਿਆ ਕਿ ਇਹ ਕਿਤਾਬ ਜਰਮਨ ਵਿਚਾਰਵਾਨ ਈਮੂਅਲ ਕਾਂਤ ਨੇ ਲਿਖੀ ਸੀ।

ਪਰ ਲੈਪਲੇਸ ਨੂੰ ਇਸ ਕਿਤਾਬ ਦਾ ਕੁੱਝ ਪਤਾ ਨਹੀਂ ਸੀ। 1827 ਵਿਚ ਉਸਨੂੰ ਇਕ ਗੰਭੀਰ ਬਿਮਾਰੀ ਨੇ ਘੇਰ ਲਿਆ। ਬੇਹੋਸ਼ੀ ਦੀ ਹਾਲਤ ਵਿਚ ਉਹ ਆਪਣੇ ਜੀਵਨ ਵਿਚ ਕੀਤੇ ਕੰਮਾਂ ਬਾਰੇ ਬੁੜਬੁੜਾਉਂਦਾ ਰਹਿੰਦਾ ਸੀ। ਕਿਉਂਕਿ ਉਸਦੇ ਵਿਚਾਰ ਅਸੀਮ ਬ੍ਰਹਿਮੰਡ ਉੱਤੇ ਟਿਕੇ ਹੋਏ ਸਨ। ਇਸ ਦੇ ਨਾਲ ਹੀ ਪੇਰੇ ਸੈਮਨ ਲੈਪਲੇਸ ਇਸ ਦੁਨੀਆਂ ਤੋਂ ਵਿਦਾ ਹੋ ਗਿਆ। •

## ਜਦ ਨਾਗ ਦੇਵਤੇ ਦੀ ਸ਼ਕਤੀ ਪ੍ਰਗਟ ਨਾ ਹੋਈ

**ਸੁਮੀਤ ਸਿੰਘ**

ਮਜੀਠਾ ਬਾਈਪਾਸ ਦੇ ਨਜ਼ਦੀਕ ਇਕ ਸੱਪਾਂ ਵਾਲੇ ਬਾਬੇ ਦੀ ਕਥਿਤ ਗੈਬੀ ਸ਼ਕਤੀ ਦਾ ਪਰਦਾਫਾਸ਼ ਕੀਤਾ ਗਿਆ। ਇਹ ਪਾਖੰਡੀ ਬਾਬਾ ਆਪਣੇ ਆਪ ਵਿਚ ਵੀਰਵਾਰ ਵਾਲੇ ਦਿਨ ਸ਼ਿਵ ਨਾਗ ਦੀ ਚੌਕੀ ਆਉਣ ਦਾ ਦਾਅਵਾ ਕਰਦਾ ਸੀ ਅਤੇ ਉਹ ਕਥਿਤ ਸੱਪਾਂ ਵਾਲੀ ਜਗ੍ਹਾ (ਵਰਮੀ) ਉੱਤੇ ਪੁੱਛਾਂ ਦੇ ਕੇ ਭੋਲੇ ਭਾਲੇ ਲੋਕਾਂ ਨੂੰ ਗੁੰਮਰਾਹ ਕਰ ਰਿਹਾ ਸੀ। ਉਸਦਾ ਕਹਿਣਾ ਸੀ ਕਿ ਸ਼ਿਵ ਨਾਗ ਨੇ ਉਸਨੂੰ ਕੋਈ ਵੀ ਕੰਮ ਕਰਨ ਤੋਂ ਮਨ੍ਹਾਂ ਕੀਤਾ ਹੋਇਆ ਹੈ। ਸੁਸਾਇਟੀ ਨੂੰ ਮਿਲੀ ਇਕ ਲਿਖਤੀ ਸ਼ਿਕਾਇਤ ਉੱਤੇ ਸਾਡੀ ਇਕਾਈ ਦੀ ਟੀਮ ਜਿਸ ਵਿਚ ਸੁਮੀਤ ਸਿੰਘ, ਮਾਸਟਰ ਕੁਲਜੀਤ ਵੇਰਕਾ, ਧਰਮਿੰਦਰ ਚੋਗਾਵਾਂ ਅਤੇ ਵਰਿੰਦਰ ਕੌਰ ਸ਼ਾਮਿਲ ਸਨ, ਜਦੋਂ ਬਾਬੇ ਦੇ ਡੇਰੇ ਪਹੁੰਚੇ ਤਾਂ ਉਹ ਆਪਣੇ ਵਿਚ ਕਥਿਤ ਗੈਬੀ ਸ਼ਕਤੀ ਆਉਣ ਦਾ ਢੌਂਗ ਰਚਣ ਲੱਗਾ। ਸੁਸਾਇਟੀ ਦੀ ਟੀਮ ਨੇ ਜਦੋਂ ਉਸਨੂੰ ਆਪਣੇ ਵਿਚ ਸ਼ਿਵ ਨਾਗ ਦੀ ਕਥਿਤ ਗੈਬੀ ਸ਼ਕਤੀ ਪ੍ਰਗਟ ਕਰਨ ਦੀ ਚੁਣੌਤੀ ਦਿੱਤੀ ਅਤੇ ਸੁਸਾਇਟੀ ਦੀਆਂ 23 ਸ਼ਰਤਾਂ ਵਿਚੋਂ ਕਿਸੇ ਇਕ ਨੂੰ ਪੂਰੀ ਕਰਕੇ ਪੰਜ ਲੱਖ ਦਾ ਇਨਾਮ ਜਿੱਤਣ ਲਈ ਕਿਹਾ ਤਾਂ ਪਹਿਲਾਂ ਤਾਂ ਉਸਨੇ ਮੈਂਬਰਾਂ ਨੂੰ ਨਾਗ ਲੜਾਉਣ ਦੀ ਧਮਕੀ ਦਿੱਤੀ ਪਰ ਜਦੋਂ ਉਸਨੂੰ ਨਾਗ ਪ੍ਰਗਟ ਕਰਨ ਸਬੰਧੀ ਅਤੇ ਪੁੱਛਾਂ ਦੇ ਕੇ ਲੋਕਾਂ ਨੂੰ ਗੁੰਮਰਾਹ ਕਰਨ ਸਬੰਧੀ ਸਵਾਲ ਕੀਤੇ ਤਾਂ ਉਸਨੇ ਲਿਖਤੀ ਤੌਰ 'ਤੇ ਮੰਨ ਲਿਆ ਕਿ ਉਸ ਵਿਚ ਕੋਈ ਨਾਗ ਸ਼ਕਤੀ ਪ੍ਰਗਟ ਨਹੀਂ ਹੁੰਦੀ ਅਤੇ ਉਹ ਅੱਗੇ ਤੋਂ ਲੋਕਾਂ ਨੂੰ ਪੁੱਛਾਂ ਦੇ ਕੇ ਗੁੰਮਰਾਹ ਕਰਨਾ ਬੰਦ ਕਰ ਦੇਵੇਗਾ।

---

## ਮਿੰਨੀ ਕਹਾਣੀ

## ਅੰਤਰ

**ਕੁਲਦੀਪ ਮਾਣੂੰਕੇ**

ਆਪਣੇ ਬਾਲ ਬੱਚਿਆਂ ਪਾਲਣ ਲਈ ਘਰ ਤੋਂ ਸ਼ਹਿਰ ਨੂੰ ਸਾਈਕਲ 'ਤੇ ਮਜਦੂਰੀ ਕਰਨ ਜਾਂਦੇ ਕਿਰਤੀ ਬੰਦੇ ਨੂੰ ਧਾਰਮਿਕ ਸਥਾਨਾਂ ਦੀ ਯਾਤਰਾ ਲਈ ਜਾ ਰਹੀ 'ਸੰਗਤ' ਦਾ ਤੂੜੀ ਵਾਂਗ ਲੱਦਿਆ ਟਰੱਕ ਕੁਚਲ ਕੇ ਤੁਰ ਗਿਆ। ਪੁਲੀਸ ਨੇ ਲਾਸ਼ ਨੂੰ ਚੁੱਕਿਆ ਤੇ ਘਰਦਿਆਂ ਨੂੰ ਸੌਂਪ ਦਿੱਤਾ। ਉਸ ਕਿਰਤੀ ਆਦਮੀ ਦੇ ਘਰ ਪਰਿਵਾਰ ਦੀ ਕਿਸੇ ਨੇ ਸਾਰ ਨਾ ਲਈ ਤੇ ਉਸ ਦੇ ਬਾਲ ਬੱਚੇ ਰੋ ਧੋ ਕੇ ਚੁੱਪ ਕਰ ਗਏ। ਕੁਝ ਦਿਨਾਂ ਬਾਅਦ ਉਸੇ ਥਾਂ 'ਤੇ ਕਿਸੇ 'ਸੰਤ' ਦੇ ਪ੍ਰਵਚਨ ਸੁਨਣ ਲਈ ਜਾ ਰਿਹਾ ਸ਼ਰਧਾਲੂਆਂ ਦਾ ਕੈਂਟਰ ਹਾਦਸੇ ਦਾ ਸ਼ਿਕਾਰ ਹੋ ਗਿਆ। ਜਿਸ ਵਿੱਚ ਤਿੰਨ ਬੰਦੇ ਮਾਰੇ ਗਏ ਤੇ ਕਈਆਂ ਨੂੰ ਮਾੜੀਆਂ ਮੋਟੀਆਂ ਸੱਟਾਂ ਲੱਗੀਆਂ। ਜਖਮੀਆਂ ਦਾ ਪ੍ਰਸਾਸ਼ਨ ਵੱਲੋਂ ਇਲਾਜ ਕਰਵਾਇਆ ਗਿਆ ਤੇ ਮ੍ਰਿਤਕਾਂ ਨੂੰ ਪੋਸਟ ਮਾਰਟਮ ਉਪਰੰਤ ਉਨ੍ਹਾਂ ਦੇ ਘਰ ਵਾਲਿਆਂ ਨੂੰ ਸੌਂਪ ਦਿੱਤਾ ਗਿਆ। ਮ੍ਰਿਤਕਾਂ ਦੀਆਂ ਅੰਤਿਮ ਰਸਮਾਂ 'ਤੇ ਉਸ 'ਸੰਤ' ਦੇ ਸ਼ਰਧਾਲੂਆਂ ਦਾ ਵੱਡਾ ਇਕੱਠ ਹੋਇਆ ਜਿਸ ਵਿੱਚ ਸਰਕਾਰ ਵੱਲੋਂ ਹਲਕੇ ਦਾ ਵਿਧਾਇਕ, ਮੁੱਖ ਮੰਤਰੀ ਵੱਲੋਂ ਮ੍ਰਿਤਕਾਂ ਦੇ ਪਰਿਵਾਰਾਂ ਦੀ ਸਹਾਇਤਾ ਲਈ ਦੋ ਦੋ ਲੱਖ ਰੁਪਏ ਸੌਂਪ ਕੇ ਆਇਆ। ਲੋਕੀਂ ਦੋਨਾਂ ਘਟਨਾਵਾਂ ਵਿੱਚ ਅੰਤਰ ਦੇਖ ਕੇ ਹੈਰਾਨ ਸਨ। ✪



ਵਤਨੋਂ-ਪਾਰੋਂ:

## ਸ਼ਹੀਦਾਂ ਦੀ ਜਗ੍ਹਾ

**ਜੁਝਾਰ ਢਿੱਲੋਂ**

ਸ਼ਹੀਦ ਕਿਸੇ ਵੀ ਕੌਮ, ਦੇਸ਼ ਦੀ ਰੱਖਿਆ ਜਾਂ ਆਜ਼ਾਦੀ ਵਾਸਤੇ ਕੁਰਬਾਨੀ ਦੇਣ ਵਾਲੇ ਨੂੰ ਕਹਿੰਦੇ ਹਨ। ਦੁਨੀਆਂ ਦੇ ਵੱਖ ਵੱਖ ਕੋਨਿਆਂ ਤੇ ਸਮੇਂ ਸਮੇਂ ਜਦੋਂ ਵੀ ਰਾਜਸੀ, ਧਾਰਮਿਕ, ਆਰਥਿਕ ਅਤੇ ਸਭਿਆਚਾਰਕ ਵਿਤਕਰੇ ਅਤੇ ਹਿਤਾਂ ਦੀ ਗੱਲ ਛਿੜੀ ਹੈ ਉਥੇ ਨਸਲੀ ਦੰਗਿਆਂ ਤੋਂ ਲੈ ਕੇ ਬਗਾਵਤ ਹੋਣ ਤੱਕ ਦੇ ਹਾਲਤਾਂ ਨੇ ਜਨਮ ਲਿਆ ਹੈ ਅਤੇ ਜਨਮ ਲੈਂਦੇ ਰਹਿਣਗੇ। ਇਹੋ ਜਿਹੇ ਹਾਲਾਤਾਂ ਨੇ ਪੰਜਾਬ ਵਿਚ ਚੁਰਾਸੀਵੇਂ ਦੌਰ;ਾਨ ਮਨੁੱਖਤਾ ਦਾ ਉਹ ਘਾਣ ਕੀਤਾ ਜਿਸ ਵਿਚ ਸਰਕਾਰੀ ਕਰਮਚਾਰੀਆਂ ਅਤੇ ਜਥੇਬੰਦਕ ਜੁਝਾਰੂਆਂ ਤੋਂ ਇਲਾਵਾ ਬੇਕਸੂਰ ਨੌਜਵਾਨ, ਬੁੱਢੇ, ਬੱਚੇ ਅਤੇ ਪਰਵਾਸੀ ਮਜ਼ਦੂਰ ਮਾਰੇ ਗਏ। ਕਈ ਵਾਰ ਸੋਚਣ ਲਈ ਮਜ਼ਬੂਰ ਹੋਣਾ ਪੈਂਦਾ ਹੈ ਕਿ ਇਨ੍ਹਾਂ ਸਾਰੇ ਮਰਨ ਵਾਲਿਆਂ ਵਿਚੋਂ ਕਿੰਨ੍ਹਾਂ ਨੂੰ ਸ਼ਹੀਦ ਆਖਿਆ ਜਾਵੇ। ਪਰ ਹਰ ਵਿਅਕਤੀ ਆਪਣੇ ਆਪਣੇ ਨਜ਼ਰੀਏ ਤੋਂ ਸਾਰਿਆਂ ਨੂੰ ਸ਼ਹੀਦਾਂ ਦੀ ਕਤਾਰ ਵਿਚ ਖੜਾ ਕਰਦੇ ਹਨ। ਮੈ ਇਨ੍ਹਾਂ ਵਿਚੋਂ ਇਕ ਸ਼ਹੀਦ ਦੀ ਗੱਲ ਕਰਦਾ ਹਾਂ ਜੋ ਦੰਗਿਆਂ ਦੌਰਾਨ ਬੰਬ ਫਟਣ ਨਾਲ ਦੁਨੀਆਂ ਤੋਂ ਚਲਾਣਾ ਕਰ ਗਿਆ ਅਤੇ ਸਮਾਜਿਕ ਰੀਤ ਮੁਤਾਬਿਕ ਹਰ ਸਾਲ ਉਸ ਦੀ ਬਰਸੀ ਮਨਾਉਣੀ ਸ਼ੁਰੂ ਹੋ ਗਈ।

ਹੌਲੀ ਹੌਲੀ ਸ਼ਹੀਦੀ ਦਿਨ ਇਕ ਮੇਲੇ ਦਾ ਰੂਪ ਅਖਤਿਆਰ ਕਰ ਗਿਆ। ਸਾਂਝੀ ਜਗ੍ਹਾ ਉੱਤੇ ਚੜ੍ਹਾਵੇ ਦੇ ਰੂਪ ਵਿਚ ਮਾਇਆ ਵੀ ਕਾਫੀ ਇਕੱਠੀ ਹੋਣ ਲੱਗੀ। ਸ਼ਹੀਦ ਦੇ ਦੋ ਭਰਾ ਅਤੇ ਬਾਪੂ ਇਸ ਕਮਾਈ ਦੇ ਮਾਲਕ ਸਨ। ਸਮਾਂ ਬੀਤਣ ਨਾਲ ਕਮਾਈ ਵੀ ਵਧਦੀ ਗਈ। ਹੁਣ ਹਰ ਮਾਲਕ ਇਸ ਨੂੰ ਆਪਣੀ ਨਿੱਜੀ ਮਾਲਕੀ ਬਣਾਉਣ ਬਾਰੇ ਸੋਚਣ ਲੱਗਾ। ਸਿਰਫ ਲੋੜ ਪਹਿਲਕਦਮੀ ਕਰਨ ਦੀ ਸੀ। ਛੋਟੇ ਭਰਾ ਨੇ ਇਕ ਦਿਨ ਆਥਣ ਵੇਲੇ ਮੋਰਚਾ ਮਾਰ ਹੀ ਲਿਆ। ਐਤਵਾਰ ਦਾ ਦਿਨ ਸੀ। ਪਰਿਵਾਰ ਦੇ ਮੈਂਬਰ ਜਗ੍ਹਾ ਤੇ ਦੀਵਾ ਜਗਾਉਣ ਆਏ ਹੋਏ ਸਨ। ਦੇਖਦਿਆਂ ਦੇਖਦਿਆਂ ਉਸਨੇ ਉੱਚੀ ਉੱਚੀ ਆਵਾਜ਼ਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਕੱਪੜੇ ਪਾੜ ਦਿੱਤੇ, ਸਿਰ ਹਿਲਾਉਣਾ ਸ਼ੁਰੂ ਕਰ ਦਿੱਤਾ, ਹਾਲੋਂ ਬੇਹਾਲ ਹੋ ਗਿਆ ਤੇ ਕਹਿਣ ਲੱਗਾ, "ਕਾਫਰੋ! ਤੁਸੀਂ ਮੇਰੀ ਬੇਅਦਬੀ ਕਰਦੇ ਹੋ, ਸੁੱਚਮ ਨਹੀਂ ਰਖਦੇ, ਮੈਂ ਤੁਹਾਨੂੰ ਤਬਾਹ ਕਰ ਦਿਆਂਗਾ, ਮੈਂ ਸ਼ਹੀਦ ਬੋਲ ਰਿਹਾ ਹਾਂ।" ਸਾਰਾ ਪਰਿਵਾਰ ਹੱਥ ਜੋੜਕੇ ਖੜ੍ਹਾ ਹੋ ਗਿਆ ਤੇ ਕਹਿਣ ਲੱਗਾ, "ਬਾਬਾ ਜੀ ਭੁੱਲ-ਚੁੱਕ ਮਾਫ ਕਰਨੀ, ਜੋ ਹੁਕਮ ਕਰੋਗੇ ਉਹ ਹੀ ਹੋਵੇਗਾ।" ਫੇਰ ਕੀ, ਅੰਨ੍ਹੇ ਨੂੰ ਕੀ ਚਾਹੀਦਾ, ਦੋ ਅੱਖਾਂ। ਹੁਕਮ ਹੋਇਆ ਕਿ ਮੇਰਾ ਰਹਿਣ ਦਾ ਸਥਾਨ, ਮੇਰੇ ਹਿੱਸੇ ਆਉਂਦੀ ਜ਼ਮੀਨ ਵਿਚ ਬਣਾਇਆ ਜਾਵੇ, ਸ਼ਹੀਦੀ ਦਿਨ ਤੇ ਜੋੜ ਮੇਲਾ ਕਰਵਾਇਆ ਜਾਵੇ। ਥੋੜੀ ਦੇਰ ਵਿਚ ਹੀ ਉਸਾਰੀ ਸ਼ੁਰੂ ਹੋ ਗਈ। ਹਰ ਐਤਵਾਰ ਲੋਕ ਬਾਬੇ ਨੂੰ ਆਪਣੀਆਂ ਸਮੱਸਿਆਵਾਂ ਦੱਸਦੇ ਤੇ ਖੁਸ਼ੀ ਖੁਸ਼ੀ ਵਾਪਸ ਘਰ ਜਾਂਦੇ। ਦੇਖਦਿਆਂ ਦੇਖਦਿਆਂ ਆਲੇ-ਦੁਆਲੇ ਦੇ ਪਿੰਡਾਂ ਅਤੇ ਇਲਾਕੇ ਤੋਂ ਲੋਕੀਂ ਆਉਣੇ ਸ਼ੁਰੂ ਹੋ ਗਏ। ਦਿਨੋ-ਦਿਨ ਬਾਬਿਆਂ ਪ੍ਰਤੀ ਸ਼ਰਧਾ ਵਧਦੀ ਗਈ। ਛੋਟੀ ਜਿਹੀ ਸਮਾਧ ਵੱਡੇ ਡੇਰੇ ਦਾ ਰੂਪ ਧਾਰਨ ਕਰ ਗਈ। ਛੋਟਾ ਭਰਾ ਹੁਣ ਡੇਰੇ ਦਾ ਸੰਚਾਲਕ ਤੇ ਮਾਲਕ ਬਣ ਗਿਆ। ਬਾਬੇ ਨੇ ਪਿੰਡ ਦੇ ਵੇਹਲੜ, ਅਮਲੀ ਅਤੇ ਬੇਰੁਜ਼ਗਾਰ ਨੌਜਵਾਨਾ ਦੇ ਨਾਲ ਨਾਲ ਫੱਫੇ-ਕੁੱਟਣੀਆਂ, ਛੁਟੜ ਅਤੇ ਵਿਧਵਾ ਨੌਜਵਾਨ ਔਰਤਾਂ ਨੂੰ ਇਕੱਲਿਆਂ ਇਕੱਲਿਆਂ ਬੁਲਾ ਕੇ ਕਿਹਾ ਕਿ ਤੁਸੀਂ ਡੇਰੇ ਦੀ ਸੇਵਾ ਕਰਨੀ ਹੈ। ਹਰ ਰੋਜ਼ ਲੰਗਰ-ਪਾਣੀ ਇਥੋਂ ਛਕਣਾ ਅਤੇ ਜਦੋਂ ਚਾਹੋ ਜੇਬ-ਖਰਚਾ ਵੀ ਮੰਗ ਲੈਣਾ। ਉਹ ਬੇਹੱਦ ਖੁਸ਼ ਸਨ ਕਿਉਂਕਿ ਉਨ੍ਹਾਂ ਦੇ ਘਰ ਵਿਚ ਤਾਂ ਗਰੀਬੀ ਚੱਲ ਰਹੀ ਸੀ। ਉਸ ਟੋਲੀ ਨੇ ਆਪਣੇ ਪਿੰਡ ਤੋਂ ਲੈ ਕੇ ਆਲੇ-ਦੁਆਲੇ ਦੇ ਪਿੰਡਾਂ ਤੱਕ ਬਾਬੇ ਦੀਆਂ ਰੂਹਾਨੀ ਕਰਾਮਾਤਾਂ ਦੀਆਂ ਕਹਾਣੀਆਂ ਸ਼ੁਰੂ ਕਰ ਦਿੱਤੀਆਂ ਕਿ ਬਾਬੇ ਦੀਆਂ ਤਾਰਾਂ ਤਾਂ ਸਿੱਧੀਆਂ ਉੱਪਰ ਜੁੜੀਆਂ ਹੋਈਆਂ ਹਨ, ਉਹ ਬਹੁਤ ਸ਼ਕਤੀ ਵਾਲੇ ਹਨ, ਉਹ ਹਰ ਆਦਮੀ ਦੇ ਅੰਦਰ ਦੀ ਗੱਲ ਜਾਣਦੇ ਹਨ। ਜਦੋਂ ਬਾਬੇ ਦੀ ਚਰਚਾ ਪੁਲਿਸ ਅਤੇ ਸਿਵਲ ਅਫਸਰਾਂ ਤੋਂ ਹੁੰਦੀ ਹੋਈ ਰਾਜਸੀ ਲੀਡਰਾਂ ਦੇ ਕੰਨੀ ਪਹੁੰਚੀ ਤਾਂ ਉਹ ਵੀ ਇਕ-ਦੂਜੇ ਤੋਂ ਚੋਰੀ ਬਾਬੇ ਕੋਲ ਅਸ਼ੀਰਵਾਦ ਲੈਣ ਆਉਣ ਲੱਗੇ। ਇਸ ਕਰਕੇ ਬਾਬੇ ਨੂੰ ਹੁਣ ਲਾਲ ਬੱਤੀ ਵਾਲੀ ਕਾਰ ਅਤੇ ਅੰਗ-ਰੱਖਿਅਕ ਮਿਲੇ ਹੋਏ ਹਨ।

ਬਰੈਮਪਟਨ, ਕੈਨੇਡਾ
ਫੋਨ: 647-212-7500

**ਸਰਗਰਮੀ:**

ਬ੍ਰਮਿੰਘਮ: ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ (ਬਰਤਾਨੀਆ) ਪਿਛਲੇ ਨੌ ਸਾਲਾਂ ਤੋਂ ਲੋਕਾਂ ਦੀ ਸੋਚ ਵਿਗਿਆਨ ਬਣਾਉਣ ਲਈ ਯਤਨਸ਼ੀਲ ਹੈ। ਨਵੰਬਰ 2005 ਇਸ ਨੂੰ ਹੋਰ ਅੱਗੇ ਤੋਰਨ ਲਈ ਬਾਇਓ-ਕੈਮਿਸਟਰੀ ਦੇ ਪ੍ਰੋ.ਨਰਿੰਦਰ ਨਾਇਕ ਨੂੰ ਇੱਥੇ ਬੁਲਾਇਆ ਗਿਆ ਅਤੇ ਉਸ ਦੀ ਮੌਜੂਦਗੀ ਵਿਚ ਲੈਸਟਰ, ਡਰਬੀ ਅਤੇ ਬ੍ਰਮਿੰਘਮ ਸ਼ਹਿਰਾਂ ਵਿਚ ਪ੍ਰੋਗਰਾਮ ਕੀਤੇ ਗਏ ਜਿਨ੍ਹਾਂ ਵਿਚ ਖਾਸ ਕਰਕੇ ਹੱਥ ਦੀ ਸਫਾਈ ਦੇ ਟ੍ਰਿਕ ਦਿਖਾ ਕੇ ਉਨ੍ਹਾਂ ਪਿੱਛੇ ਵਿਗਿਆਨਕ ਕਾਰਨਾਂ ਦੀ ਵਿਆਖਿਆ ਕੀਤੀ ਗਈ।

ਤਿੰਨਾਂ ਹੀ ਸ਼ਹਿਰਾਂ ਵਿਚ ਦਰਸ਼ਕਾਂ ਨੇ ਬਹੁਤ ਹੀ ਉਤਸੁਕਤਾ ਨਾਲ ਪ੍ਰੋਗਰਾਮਾਂ ਨੂੰ ਦੇਖਿਆ ਅਤੇ ਹੱਥ ਦੀ ਸਫਾਈ ਦੇ ਟ੍ਰਿਕ ਕਿਵੇਂ ਕੀਤੇ ਜਾਂਦੇ ਹਨ ਬਾਰੇ ਜਾਣਕਾਰੀ ਹਾਸਲ ਕੀਤੀ ਐਮ. ਏ. ਟੀ. ਵੀ.: ਲੈਸਟਰ ਵਿਖੇ ਟੀ. ਵੀ. ਪ੍ਰੋਗਰਾਮ ਰੀਕਾਰਡ ਕੀਤਾ ਗਿਆ। ਭੋਲੇ ਭਾਲੇ ਲੋਕਾਂ ਦੀ ਇਨ੍ਹਾਂ ਅਖੌਤੀ ਜਾਦੂਈ ਮਾਹਿਰਾਂ ਅਤੇ ਬਾਬਿਆਂ ਵਲੋਂ ਕੀਤੀਆਂ ਜਾਂਦੀ ਲੁੱਟ ਨੂੰ ਮੁੱਖ ਰਖਦਿਆਂ ਏ.ਆਰ.ਐਸ.ਬੀ. ਦੀ ਬ੍ਰਮਿੰਘਮ ਬਰਾਂਚ ਨੇ ਵੈਸਟ ਮਿਡਲੈਂਡਜ਼ ਦੇ ਮਸ਼ਹੂਰ ਪੇਪਰ ਸੰਡੇ ਮਸਕਰੀ ਨਾਲ ਰਾਬਤਾ ਕਾਇਮ ਕਰਕੇ ਇਸ ਬਾਰੇ ਜਾਣੂ ਕਰਾਇਆ ਅਤੇ ਉਨ੍ਹਾਂ ਨੇ ਸਪੈਸ਼ਲ ਖਬਰ ਦੇ ਤੌਰ 'ਤੇ ਸੰਡੇ ਮਰਕਰੀ ਵਿਚ ਲਗਾਇਆ ਅਤੇ ਯੂ. ਕੇ. ਦੇ ਕਾਲੇ ਇਲਮ ਦੇ ਅਖੌਤੀ ਮਹਾਂਰਥੀ

ਬਾਕੀ ਸਫਾ 27 'ਤੇ

### ਦਾੜ੍ਹੀ ਬਨਾਮ ਦਾਖਲੇ ਦਾ ਮਸਲਾ

## ਦਾਖਲਾ ਦੇਣ ਤੋਂ ਨਾਂਹ ਕਰਨ ਵਾਲੀ ਸੰਸਥਾ ਨੂੰ 7 ਲੱਖ ਦੇ ਹਰਜਾਨੇ ਦਾ ਫੈਸਲਾ

**ਰਾਜਪਾਲ ਸਿੰਘ**

ਯਾਦਵਿੰਦਰ ਸਿੰਘ ਨਾਮ ਦਾ ਇੱਕ ਲੜਕਾ ਫਰੀਦਕੋਟ ਸ਼ਹਿਰ ਦੇ ਇੱਕ ਡਾਕਟਰ ਦਾ ਪੁੱਤਰ ਹੈ ਜੋ ਹੋਰ ਹਜ਼ਾਰਾਂ ਵਿਦਿਆਰਥੀਆਂ, ਖਾਸ ਕਰ ਡਾਕਟਰ, ਪੁੱਤਰਾਂ, ਵਾਂਗ ਡਾਕਟਰੀ ਪੇਸ਼ੇ ਵਿੱਚ ਆਉਣਾ ਚਾਹੁੰਦਾ ਹੈ। ਇਸ ਆਸ਼ੇ ਨੂੰ ਪੂਰਾ ਕਰਨ ਲਈ ਪਲੱਸ ਟੂ ਕਰਨ ਉਪਰੰਤ 1998 ਵਿੱਚ ਉਹ ਪੀ. ਐਮ. ਟੀ. ਦਾ ਟੈਸਟ ਦਿੰਦਾ ਹੈ। ਟੈਸਟ ਵਿੱਚ ਉਹ 535 ਅੰਕ ਪ੍ਰਾਪਤ ਕਰਕੇ ਮੈਰਿਟ ਸੂਚੀ ਵਿੱਚ 730ਵਾਂ ਰੈਂਕ ਹਾਸਲ ਕਰਦਾ ਹੈ। ਪੰਜਾਬ ਦੇ ਸਾਰੇ ਕਾਲਜਾਂ ਲਈ ਸਰਕਾਰ ਵੱਲੋਂ ਬਣਾਈ ਗਈ ਸਾਂਝੀ ਚੋਣ ਕਮੇਟੀ ਵਿੱਚ ਇੰਟਰਵਿਊ ਦਿੰਦਾ ਹੈ ਜਿੱਥੇ ਉਸਦੀ ਮੈਰਿਟ ਦੇ ਆਧਾਰ ਤੇ ਉਸਨੂੰ ਦਸ਼ਮੇਸ਼ ਡੈਂਟਲ ਕਾਲਿਜ ਫਰੀਦਕੋਟ ਵਿਖੇ ਬੀ. ਡੀ. ਐੱਸ. ਦਾ ਕੋਰਸ ਕਰਨ ਲਈ ਸਿਲੈੱਕਟ ਕਰ ਲਿਆ ਜਾਂਦਾ ਹੈ। ਉਹ ਖੁਸ਼ੀ ਖੁਸ਼ੀ ਘਰ ਆਉਂਦਾ ਹੈ ਕਿ ਉਹ ਆਪਣੇ ਹੀ ਸ਼ਹਿਰ ਦੀ ਸੰਸਥਾ ਵਿੱਚ ਬੀ.ਡੀ.ਐੱਸ. ਦਾ ਕੋਰਸ ਕਰਕੇ ਦੰਦਾਂ ਦਾ ਡਾਕਟਰ ਬਣ ਸਕੇਗਾ ਅਤੇ ਉਸਨੂੰ ਇਸਦੇ ਲਈ ਘਰੋਂ ਦੂਰ ਜਾਕੇ ਹੋਸਟਲਾਂ ਵਿੱਚ ਰਹਿਣ ਦੀ ਲੋੜ ਨਹੀਂ ਪਵੇਗੀ।

ਨਿਸਚਿਤ ਮਿਤੀ ਨੂੰ ਉਹ ਦਸਮੇਸ਼ ਡੈਂਟਲ ਕਾਲਜ ਵਿਖੇ ਦਾਖਲਾ ਲੈਣ ਲਈ ਜਾਂਦਾ ਹੈ ਪਰ ਉਥੇ ਉਸਨੂੰ ਬੜਾ ਅਜੀਬ ਜਵਾਬ ਦਿੱਤਾ ਜਾਂਦਾ ਹੈ ਕਿ ਉਸਨੂੰ ਕਾਲਜ ਵਿੱਚ ਦਾਖਲ ਨਹੀਂ ਕੀਤਾ ਜਾਵੇਗਾ ਕਿਉਂਕਿ ਉਸਨੇ ਆਪਣੀ ਦਾੜ੍ਹੀ ਕੱਟੀ ਹੋਈ, ਪ੍ਰਬੰਧਕਾਂ ਦੀ ਭਾਸ਼ਾ ਵਿੱਚ ਉਹ ਪਤਿਤ ਸਿੱਖ ਹੈ ਇਸ ਲਈ ਇਸ ਕਾਲਿਜ ਵਿੱਚੋਂ ਉਹ ਸਿੱਖਿਆ ਨਹੀਂ ਪ੍ਰਾਪਤ ਕਰ ਸਕੇਗਾ। ਯਾਦਵਿੰਦਰ ਸਿੰਘ ਅਤੇ ਉਸਦੇ ਘਰ ਦੇ ਪ੍ਰਬੰਧਕਾਂ ਨਾਲ ਬਹਿਸ ਮੁਬਾਹਸਾ ਕਰਦੇ ਹਨ ਕਿ ਦਾੜ੍ਹੀ ਕੱਟਣੀ ਜਾਂ ਰੱਖਣੀ ਉਸਦਾ ਵਿਅਕਤੀਗਤ ਮਾਮਲਾ ਹੈ ਅਤੇ ਇਹ ਗੱਲ ਉਸਦੀ ਦੰਦਾਂ ਦੀਆਂ ਬੀਮਾਰੀਆਂ ਨੂੰ ਸਮਝਣ ਅਤੇ ਇਲਾਜ ਕਰਨ ਦੀ ਯੋਗਤਾ ਵਿੱਚ ਕੋਈ ਵਿਘਨ ਨਹੀਂ ਬਣਦੀ। ਪਰ ਕਾਲਿਜ ਦੇ ਪ੍ਰਬੰਧਕ ਉਸ ਉੱਤੇ ਆਪਣੀ ਧਾਰਮਿਕ ਕੱਟੜਤਾ ਵਾਲੀ ਸੋਚ ਠੋਸਣ ਲਈ ਬਜਿੱਦ ਰਹਿੰਦੇ ਹਨ ਅਤੇ ਯਾਦਵਿੰਦਰ ਵੀ ਪ੍ਰਬੰਧਕਾਂ ਦੀ ਇਸ ਗੈਰ ਵਾਜਿਬ ਮੰਗ ਅੱਗੇ ਝੁਕਣ ਨੂੰ ਇਨਕਾਰ ਕਰ ਦਿੰਦਾ ਹੈ।

ਇਸ ਕਾਲਜ ਵਿਚੋਂ ਦਾਖਲੇ ਤੋਂ ਜਵਾਬ ਮਿਲ ਜਾਣ 'ਤੇ ਉਹ ਗੁਰੂ ਰਾਮਦਾਸ ਡੈਂਟਲ ਕਾਲਜ ਅੰਮ੍ਰਿਤਸਰ ਵਿਖੇ ਇੱਕ ਪੇਡ ਸੀਟ 'ਤੇ ਦਾਖਲਾ ਲੈ ਲੈਂਦਾ ਹੈ। ਉਸ ਕਾਲਜ ਵਿਚੋਂ ਬੀ. ਡੀ. ਐੱਸ. ਦਾ ਕੋਰਸ ਮੁਕੰਮਲ ਕਰਨ ਲਈ ਉਸਦਾ 7 ਲੱਗ ਰੁਪਏ ਵੱਧ ਖਰਚ ਆਉਂਦਾ ਹੈ ਕਿਉਂਕਿ ਇੱਕ ਤਾਂ ਪੇਡ ਸੀਟ ਹੋਣ ਕਰਕੇ ਉਸਨੂੰ ਸਾਢੇ ਚਾਰ ਲੱਖ ਦੇ ਕਰੀਬ ਵੱਧ ਫੀਸ ਭਰਨੀ ਪਈ ਦੂਸਰਾ ਉਥੇ ਉਸਨੂੰ ਹੋਸਟਲ ਦੇ ਖਰਚੇ ਵੀ ਵਾਧੂ ਪਏ। ਕਿਉਂਕਿ ਇਹ ਸਾਰਾ ਵਾਧੂ ਖਰਚਾ ਅਤੇ ਖੱਜਲ ਖੁਆਰੀ ਦਸ਼ਮੇਸ਼ ਡੈਂਟਲ ਕਾਲਜ ਦੇ ਪ੍ਰਬੰਧਕਾਂ ਦੀ ਧਾਰਮਿਕ ਹੱਠਧਰਮੀ ਦੇ ਕਾਰਣ ਹੋਈ ਇਸ ਲਈ ਉਹ ਇਸ ਮਾਮਲੇ ਵਿੱਚ ਇਨਸਾਫ ਲੈਣ ਲਈ ਫਰੀਦਕੋਟ ਦੀ ਜਿਲ੍ਹਾ ਅਦਾਲਤ ਵਿੱਚ ਪ੍ਰਬੰਧਕਾਂ ਖਿਲਾਫ 7 ਲੱਖ ਦੇ ਹਰਜਾਨੇ ਦਾ ਕੇਸ ਕਰ ਦਿੰਦਾ ਹੈ। ਯਾਦਵਿੰਦਰ ਸਿੰਘ ਵੱਲੋਂ ਇਹ ਕੇਸ ਮਾਹਿਰ ਵਕੀਲ ਇੰਦਰਪਾਲ ਦੁਆਰਾ ਲੜਿਆ ਗਿਆ।

ਦੋਹਵਾਂ ਧਿਰਾਂ ਦੀਆਂ ਦਲੀਲਾਂ ਸੁਣਨ ਉਪਰੰਤ ਆਖਰ ਇਸ 17 ਮਈ ਨੂੰ ਮਾਨਯੋਗ ਐਡੀਸ਼ਨਲ ਸੈਸ਼ਨ ਜੱਜ ਸ਼੍ਰੀ ਸੱਤ ਪਾਲ ਨੇ ਇਸ ਧਾਰਮਿਕ ਧੱਕੇਸ਼ਾਹੀ ਖਿਲਾਫ ਫੈਸਲਾ ਦਿੰਦੇ ਹੋਏ ਪ੍ਰਬੰਧਕਾਂ ਨੂੰ ਯਾਦਵਿੰਦਰ ਸਿੰਘ ਨੂੰ 7 ਲੱਖ ਰੁਪਏ ਹਰਜਾਨੇ ਵਜੋਂ ਦੇਣ ਦਾ ਫੈਸਲਾ ਸੁਣਾਇਆ। ਚਾਹੇ ਇਸ ਸੰਸਥਾਂ ਦੇ ਪ੍ਰਬੰਧਕਾਂ ਵੱਲੋਂ ਦਲੀਲ ਦਿੱਤੀ ਗਈ ਕਿ ਉਨ੍ਹਾਂ ਦੇ ਬੋਰਡ ਆਫ ਡਾਇਰੈਕਟਰਜ਼ ਦੀ ਮੀਟਿੰਗ ਵਿੱਚ ਮਤਾ ਪਾਸ ਕੀਤਾ ਹੋਇਆ ਹੈ ਕਿ ਸੰਸਥਾ ਕਿਸੇ ਅਜਿਹੇ ਵਿਦਿਆਰਥੀ ਨੂੰ ਦਾਖਲਾ ਨਹੀਂ ਦੇਵੇਗੀ ਜੋ ਪਤਿਤ ਸਿੱਖ ਹੈ ਪਰ ਮਾਨਯੋਗ ਅਦਾਲਤ ਨੇ ਇਸ ਗੱਲ ਨੂੰ ਰੱਦ ਕਰਦਿਆਂ ਫੈਸਲੇ ਵਿੱਚ ਸਪੱਸ਼ਟ ਕੀਤਾ ਕਿ ਸੰਵਿਧਾਨ ਦੀ ਧਾਰਾ 29 (2) ਦੇ ਅਨੁਸਾਰ ਕਿਸੇ ਵੀ ਨਾਗਰਿਕ ਨੂੰ ਉਸਦੇ ਧਰਮ, ਨਸਲ, ਜਾਤੀ ਜਾਂ ਭਾਸ਼ਾ ਦੇ ਅਧਾਰ 'ਤੇ ਕਿਸੇ ਅਜਿਹੀ ਸਿੱਖਿਆ ਸੰਸਥਾ ਵਿੱਚ ਦਾਖਲੇ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਜੋ ਰਾਜ ਵੱਲੋਂ ਚਲਾਈ ਜਾ ਰਹੀ ਹੋਵੇ ਜਾ ਰਾਜ ਦੇ ਫੰਡਾਂ ਵਿਚੋਂ ਸਹਾਇਤਾ ਪਾਪਤ ਕਰਦੀ ਹੋਵੇ।

ਇਸ ਮੁਕੱਦਮੇ ਦੀ ਸੁਣਵਾਈ ਦੌਰਾਨ ਹੋਰ ਦਿਲਚਸਪ ਤੱਥ ਸਾਹਮਣੇ ਆਇਆ ਕਿ ਇਸੇ ਕਾਲਜ ਵਿੱਚ ਹੀ ਦੋ ਅਜਿਹੇ ਵਿਦਿਆਰਥੀਆਂ ਅਜਿੰਦਰਪਾਲ ਸਿੰਘ ਸੰਧੂ ਅਤੇ ਜੀਵਨ ਸਿੰਘ ਗਿੱਲ ਨੂੰ ਦਾਖਲਾ ਦਿੱਤਾ ਗਿਆ ਸੀ ਜੋ ਪੂਰੀ ਤਰ੍ਹਾਂ ਕਲੀਨ ਸ਼ੇਵਨ ਸਨ। ਇਨ੍ਹਾਂ ਨੂੰ ਇਹ ਦਾਖਲਾ ਐਨ. ਆਰ. ਆਈ. ਕੋਟੇ ਤਹਿਤ ਦਿੱਤਾ ਗਿਆ ਸੀ, ਜਿੱਥੇ ਕਿ ਫੀਸ ਵਜੋਂ ਮੋਟੇ ਪੈਸੇ ਭਰਨੇ ਹੁੰਦੇ ਹਨ ਯਾਨੀ ਕਿ ਜੇ ਵਾਹਵਾ ਪੈਸੇ ਬਣਦੇ ਹੋਣ ਤਾ ਪਤਿਤਪੁਣੇ ਦਾ ਕੋਈ ਮਾਸਲਾ ਨਹੀਂ।

ਇਹ ਕਾਲਜ ਸੰਗਤ ਸਾਹਿਬ ਭਾਈ ਫੇਰੂ ਸਿੱਖ ਐਜੂਕੇਸ਼ਨਲ ਸੁਸਾਇਟੀ ਵੱਲੋਂ ਚਲਾਇਆ ਜਾਂਦਾ ਹੈ। ਇਸ ਤੋਂ ਬਿਨ੍ਹਾਂ ਇਸ ਸੁਸਾਇਟੀ ਵੱਲੋਂ ਇੱਕ ਦਸ਼ਮੇਸ਼ ਪਬਲਿਕ ਸਕੂਲ ਨਾਂ ਦੀ ਸੰਸਥਾਂ ਵੀ ਚਲਾਈ ਜਾ ਰਹੀ ਹੈ। ਉਥੇ ਪੜ੍ਹਦੇ ਛੋਟੇ ਬੱਚਿਆਂ ਨੂੰ ਵੀ ਇਸ ਗੱਲ ਲਈ ਮਜਬੂਰ ਕੀਤਾ ਜਾਂਦਾ ਹੈ ਕਿ ਜੇ ਉਨ੍ਹਾਂ ਦੇ ਨਾਵਾਂ ਨਾਲ ਸਿੰਘ ਜਾਂ ਕੌਰ ਲੱਗਾ ਹੋਇਆ ਹੈ ਤਾਂ ਉਹ ਵਾਲ ਜਰੂਰ ਰੱਖਣ। ਜਿੰਨਾਂ ਦੇ ਨਾਮ ਨਾਲ ਸਿੰਘ ਜਾਂ ਕੌਰ ਹੈ ਪਰ ਵਾਲ ਕੱਟੇ ਹੋਏ ਹਨ, ਉਹਨਾਂ ਨੂੰ ਸਕੂਲ ਵਿੱਚ ਵੱਖ ਵੱਖ ਢੰਗਾਂ ਨਾਲ ਜਲੀਲ ਕੀਤਾ ਜਾਂਦਾ ਹੈ। ਯਾਨੀ ਕਿ ਬੱਚਿਆਂ ਨੂੰ ਇਨਸਾਨ ਬਨਾਉਣ ਦੀ ਬਜਾਏ ਹਿੰਦੂ ਸਿੱਖ ਬਨਾਉਣ ਉੱਤੇ ਵੱਧ ਜ਼ੋਰ ਲਗਾਇਆ ਜਾਂਦਾ ਹੈ।

ਇਹ ਅਤੇ ਇਹੋ ਜਿਹੀਆਂ ਹੋਰ ਅਨੇਂਕਾ ਸੰਸਥਾਵਾਂ ਧਾਰਮਿਕ ਘੱਟ ਗਿਣਤੀਆਂ ਵੱਲੋਂ ਚਲਾਏ ਜਾਂਦੇ ਵਿਦਿਅਕ ਅਦਾਰਿਆਂ ਦੀ ਸ਼੍ਰੇਣੀ ਵਿੱਚ ਆਉਂਦੀਆਂ ਹਨ। ਇਹਨਾਂ ਵਿਦਿਅਕ ਸੰਸਥਾਵਾਂ ਦਾ ਮਕਸਦ ਇਹ ਮੰਨਿਆ ਜਾਂਦਾ ਹੈ ਕਿ ਇਹ ਉਸ ਘੱਟ



ਗਿਣਤੀ ਭਾਈਚਾਰੇ ਵਿੱਚ ਵਿਦਿਆ ਦਾ ਪਾਸਾਰ ਕਰਨ ਲਈ ਕੰਮ ਕਰਨਗੀਆਂ ਪਰ ਅਸਲ ਵਿੱਚ ਇਹ ਭਾਈਚਾਰੇ ਵਿੱਚ ਵਿਦਿਆ ਦੀ ਬਜਾਏ ਧਾਰਮਿਕ ਕੱਟੜਤਾ ਫੈਲਾਉਣ ਦਾ ਸਾਧਨ ਬਣ ਰਹੀਆਂ ਹਨ। ਵਿਦਿਆ ਤਾਂ ਹਰ ਬੱਚੇ ਨੂੰ ਤਰਕ ਨਾਲ ਸੋਚਣ ਦੇ ਕਾਬਲ ਬਨਾਉਣ ਵਾਲੀ ਹੋਣੀ ਚਾਹੀਦੀ ਹੈ, ਜੇ ਬੱਚਾ ਆਪਣੇ ਗਿਆਨ ਤੇ ਤਰਕ ਦੇ ਆਧਾਰ 'ਤੇ ਕਿਸੇ ਧਾਰਮਿਕ ਜਾਂ ਸਮਾਜਿਕ ਰਹੁ ਰੀਤ ਨੂੰ ਪਸੰਦ ਕਰਦਾ ਹੈ ਤਾਂ ਉਹ ਜਰੂਰ ਅਪਣਾਵੇ ਪਰ ਉਸਤੇ ਧੱਕੇ ਨਾਲ ਇਹ ਕੁਝ ਠੋਸਣਾ ਤਾਂ ਉਸਦੇ ਆਜ਼ਾਦੀ ਨਾਲ ਸੋਚ ਸਕਣ ਦੇ ਬੁਨਿਆਦੀ ਹੱਕ ਉੱਤੇ ਛਾਪਾ ਹੈ।

ਚਾਹੇ ਇਸ ਫੈਸਲੇ ਨਾਲ ਹੀ ਵੱਡਿਆਂ ਵੱਲੋਂ ਬੱਚਿਆਂ ਉੱਤੇ ਧਾਰਮਿਕ ਕੱਟੜਤਾ ਠੋਸਣ ਵਾਲਾ ਮਸਲਾ ਹੱਲ ਨਹੀਂ ਹੋ ਚੱਲਿਆ ਪਰ ਇਸ ਨਾਲ ਧਾਰਮਿਕ ਕੱਟੜਤਾ ਤੇ ਫਿਰਕਾਪ੍ਰਸਤੀ ਖਿਲਾਫ ਲੜਨ ਵਾਲੇ ਵਿਅਕਤੀਆਂ ਨੂੰ ਬਲ ਜਰੂਰ ਮਿਲਦਾ ਹੈ। ਇਸ ਤੋਂ ਇਹ ਵੀ ਸਿੱਟਾ ਨਿਕਲਦਾ ਹੈ ਧਾਰਮਿਕ ਗਲਬੇ ਖਿਲਾਫ ਲੜਾਈ ਹਰ ਫਰੰਟ 'ਤੇ ਲੜੀ ਜਾਣੀ ਚਾਹੀਦੀ ਹੈ ਯਾਨੀ ਕਿ ਵਿਚਾਰਧਾਰਕ ਪ੍ਰਚਾਰ ਅਤੇ ਜਥੇਬੰਦਕ ਰੂਪਾਂ ਦੇ ਨਾਲ ਨਾਲ ਕਾਨੂੰਨੀ ਪੱਖਾਂ ਨੂੰ ਵੀ ਵਰਤਣਾ ਚਾਹੀਦਾ ਹੈ।

ਇਸ ਪ੍ਰਸੰਗ ਵਿੱਚ ਕੁਝ ਹੋਰ ਗੱਲਾਂ ਵੀ ਵਿਚਾਰਨ ਯੋਗ ਹਨ। ਚਾਹੇ ਤਰਕਸ਼ੀਲ ਦ੍ਰਿਸ਼ਟੀਕੋਣ ਰੱਖਦੇ ਹੋਏ ਅਸੀਂ ਤਾਂ ਧਰਮਾਂ ਤੋਂ ਰਹਿਤ ਸਮਾਜ ਸਿਰਜਣ ਲਈ ਯਤਨਸ਼ੀਲ ਹਾਂ ਪਰ ਜਿਹੜੇ ਵਿਅਕਤੀ ਕਿਸੇ ਨਾ ਕਿਸੇ ਧਰਮ ਨੂੰ ਅਪਨਾਉਣਾ ਚਾਹੁੰਦੇ ਹਨ ਉਹਨਾਂ ਦਾ ਧਰਮ ਵੀ ਜਨਮ ਨਾਲ ਨਿਸਚਿਤ ਨਹੀਂ ਹੋਣਾ ਚਾਹੀਦਾ ਸਗੋਂ ਉਹ ਵੱਖ ਵੱਖ ਧਰਮਾਂ ਨੂੰ ਜਾਣਨ ਤੋਂ ਬਾਅਦ ਜਿਸ ਧਰਮ ਦੀ ਫਿਲਾਸਫ਼ੀ, ਸਿੱਖਿਆਵਾਂ ਜਾਂ ਰਹਿਣ ਸਹਿਣ ਦੇ ਢੰਗ ਨੂੰ ਠੀਕ ਸਮਝਣ ਉਹੀ ਧਰਮ ਉਸ ਵੱਲੋਂ ਅਪਣਾਇਆ ਜਾਣਾ ਚਾਹੀਦਾ ਹੈ। ਜਿਹੜੇ ਧਾਰਮਿਕ ਨਜ਼ਰੀਏ ਵਾਲੇ ਸਕੂਲ ਪ੍ਰਬੰਧਕ ਬੱਚਿਆਂ ਉਤੇ ਉਨ੍ਹਾਂ ਦੇ ਜਨਮ ਦਾ ਧਰਮ ਠੋਸਦੇ ਹਨ ਉਨ੍ਹਾਂ ਨੂੰ ਇਹ ਸੋਚ ਲੈਣਾ ਚਾਹੀਦਾ ਹੈ ਕਿ ਜੇ ਹਰ ਬੱਚੇ ਉੱਤੇ ਉਸਦੇ ਮਾਂ ਪਿਉ ਦਾ ਹੀ ਧਰਮ ਠੋਸਿਆ ਜਾਂਦਾ ਤਾਂ ਕੋਈ ਵੀ ਨਵਾਂ ਧਰਮ ਪੈਦਾ ਨਹੀਂ ਹੋ ਸਕਣਾ ਸੀ। ਇਹ ਗੱਲ ਸਿੱਖ ਧਰਮ ਬਾਰੇ ਹੋਰ ਵੀ ਸੱਚ ਹੈ ਕਿਉਂਕਿ ਇਹ ਬਾਕੀ ਸਭ ਧਰਮਾਂ ਤੋਂ ਬਾਅਦ ਵਿੱਚ ਪੈਦਾ ਹੋਇਆ। ਜੇ ਹਰ ਵਿਅਕਤੀ ਲਈ ਮਾਤਾ ਪਿਤਾ ਵਾਲਾ ਧਰਮ ਮੰਨਣਾ ਹੀ ਲਾਜ਼ਮੀ ਹੁੰਦਾ ਤਾਂ ਗੁਰੂ ਨਾਨਕ ਦੇਵ ਜੀ ਵੀ ਆਪਣੇ ਮਾਤਾ ਪਿਤਾ ਵਾਲੇ ਹਿੰਦੂ ਧਰਮ ਦੀਆਂ ਮਾਨਤਾਵਾਂ ਦਾ ਹੀ ਪ੍ਰਚਾਰ ਕਰਦੇ ਰਹਿੰਦੇ ਅਤੇ ਕੋਈ ਨਵੀਂ ਵਿਚਾਰਧਾਰਾ ਨਾ ਸਿਰਜ ਸਕਦੇ। ਅਜਿਹੇ ਪ੍ਰਬੰਧਕ ਗੁਰੂ ਨਾਨਕ ਦੇਵ ਜੀ ਦੇ ਵੱਲੋਂ ਬਚਪਨ ਸਮੇਂ ਜਨੇਊ ਪਾਉਣ ਤੋਂ ਤਰਕ ਪੂਰਨ ਦਲੀਲਾਂ ਦੇ ਕੇ ਨਾਬਰ ਹੋਣ ਦੀ ਤਾਂ ਬੱਚਿਆਂ ਅੱਗੇ ਉਦਾਹਰਣ ਪੇਸ਼ ਕਰਦੇ ਹਨ ਪਰ ਅੱਜ ਜੇ ਕੋਈ ਬੱਚਾ ਉਹਨਾਂ ਵੱਲੋਂ ਠੋਸੇ ਕਿਸੇ ਧਾਰਮਿਕ ਵਿਹਾਰ ਨੂੰ ਅਪਨਾਉਣ ਤੋਂ ਨਾਬਰ ਹੁੰਦਾ ਹੈ ਤਾਂ ਉਸਨੂੰ ਤੰਗ ਕੀਤਾ ਜਾਂਦਾ ਹੈ।

ਬੱਚਿਆਂ ਉਤੇ ਤਾਂ ਵੱਡਿਆਂ ਵੱਲੋਂ ਧਾਰਮਿਕ ਕੱਟੜਤਾ ਵਾਲਾ ਜੀਵਨ ਢੰਗ ਠੋਸਣਾ ਪੂਰੀ ਤਰ੍ਹਾਂ ਗਲਤ ਹੈ ਕਿਉਂਕਿ ਬੱਚੇ ਨੇ ਉਹ ਧਰਮ ਸੋਚ ਸਮਝ ਕੇ ਨਹੀਂ ਅਪਣਾਇਆ ਹੁੰਦਾ ਹੈ, ਦੂਸਰੇ ਪਾਸੇ ਬਾਲਗ ਵਿਅਕਤੀਆਂ ਦਾ ਵੀ ਇਹ ਬੁਨਿਆਦੀ ਮਨੁੱਖੀ ਹੱਕ ਹੈ ਕਿ ਉਹ ਕੋਈ ਵੀ ਧਰਮ ਅਪਣਾਵੇ ਜਾਂ ਸਾਰੇ ਧਾਰਮਿਕ ਜੰਜਾਲਾਂ ਤੋਂ ਮੁਕਤ ਹੋ ਕੇ ਨਾਸਤਿਕ ਵਿਅਕਤੀ ਬਣੇ। ਪਰ ਇਥੇ ਧਾਰਮਿਕ ਲੋਕ ਸਿਰੇ ਦੀ ਅਸਹਿਣਸ਼ੀਲਤਾ ਦਿਖਾਉਂਦੇ ਹਨ। ਸਭ ਤੋਂ ਮਾੜੀ ਗੱਲ ਇਹ ਹੋ ਰਹੀ ਹੈ ਕਿ ਇਸ ਅਸਹਿਣਸ਼ੀਲਤਾ ਨੂੰ ਸੰਵਿਧਾਨਕ ਤਬਦੀਲੀਆਂ ਰਾਹੀਂ ਕਾਨੂੰਨੀ ਰੂਪ ਦਿੱਤਾ ਜਾ ਰਿਹਾ ਹੈ। ਮੱਧ ਪ੍ਰਦੇਸ਼, ਉੜੀਸਾ ਅਤੇ ਹੁਣ ਰਾਜਸਥਾਨ ਦੀਆਂ ਸਰਕਾਰਾਂ ਵੱਲੋਂ ਇਹ ਕਾਨੂੰਨ ਪਾਸ ਕੀਤੇ ਜਾ ਰਹੇ ਹਨ ਕਿ ਕੋਈ ਵਿਅਕਤੀ ਆਪਣੇ ਧਰਮ ਨੂੰ ਛੱਡੇ ਸਕੇ। ਇਹਨਾਂ ਮੱਧਯੁਗੀ ਸੋਚ ਵਾਲੇ ਰੁਝਾਨਾਂ ਅਤੇ ਕਾਨੂੰਨਾਂ ਦਾ ਵੀ ਅਗਾਂਹਵਧੂ ਵਿਅਕਤੀਆਂ ਵੱਲੋਂ ਸਖ਼ਤ ਵਿਰੋਧ ਕੀਤਾ ਜਾਣਾ ਬਣਦਾ ਹੈ।

---

**ਸਫਾ 25 ਦੀ ਬਾਕੀ**

ਅਜਮੇਰੀ ਬਾਬੇ ਨੂੰ ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਦਾ ਸਾਇੰਟੇਫਿਕ ਚੈਲਿੰਜ ਕਬੂਲਣ ਲਈ ਟੈਲੀਫੋਨ ਕੀਤਾ ਅਤੇ ਉਸ ਨੇ ਚੈਲਿੰਜ ਕਵੂਲਣ ਤੋਂ ਇਨਕਾਰ ਕਰ ਦਿੱਤਾ। ਅਸੀਂ ਬਾਕੀ ਅਖੌਤੀ ਬਾਬਿਆਂ ਅਤੇ ਕਾਲੇ ਇਲਮ ਦੇ ਮਾਹਿਰਾਂ ਨੂੰ ਵੀ ਚੁਣੌਤੀ ਦਿੰਦੇ ਹਾਂ ਜਿਹੜੇ ਕਹਿੰਦੇ ਹਨ ਕਿ ਲੋਕਾਂ ਦੀਆਂ ਹਰ ਤਰ੍ਹਾਂ ਦੀਆਂ ਮੁਸ਼ਕਲਾਂ ਦਾ ਹੱਲ ਉਹ ਆਪਣੀ 'ਗੈਬੀ ਸ਼ਕਤੀ' ਨਾਲ ਕਰ ਸਕਦੇ ਹਨ। ਸਾਡੀਆਂ 23 ਸ਼ਰਤਾਂ ਵਿਚੋਂ ਇਕ ਸ਼ਰਤ ਜਿੱਤ ਕੇ ਦੋ ਹਜ਼ਾਰ ਪੌਂਡ ਜਿੱਤ ਸਕਦੇ ਹਨ। ਸਾਡੇ ਵਲੋਂ ਸਾਰੇ ਲੋਕਾਂ ਨੂੰ ਅਪੀਲ ਹੈ ਵਧੀਆ ਮਨੁੱਖੀ ਜ਼ਿੰਦਗੀ ਜਿਉਣ ਲਈ ਜ਼ਿੰਦਗੀ ਪ੍ਰਤੀ ਚੇਤੰਨ ਹੋਣ ਦੀ ਲੋੜ ਹੈ ਨਹੀਂ ਤਾਂ ਅਖੌਤੀ ਬਾਬੇ ਤੁਹਾਡੀ ਕਮਾਈ ਅਜਾਂਈਂ ਲੁੱਟਦੇ ਰਹਿਣਗੇ ਅਤੇ ਆਉਣ ਵਾਲੀਆਂ ਨਸਲਾਂ ਲਈ ਇਹ ਦਿਸ਼ਾਹੀਣ ਮਾਹੌਲ ਉਨ੍ਹਾਂ ਦੀ ਉੱਨਤੀ ਲਈ ਘਾਤਕ ਹੋਵੇਗਾ ਅਤੇ ਸਾਨੂੰ ਉਹ ਮੁਆਫ ਨਹੀਂ ਕਰਨਗੀਆਂ। ਅਸੀਂ ਉਨ੍ਹਾਂ ਸਾਰੇ ਲੋਕਾਂ ਨੂੰ, ਜੋ ਇਨਾਂ ਅਖੌਤੀ ਬਾਬਿਆਂ ਦੇ ਕਿਸੇ ਵੀ ਤਰ੍ਹਾਂ ਨਾਲ ਸ਼ਿਕਾਰ ਬਣ ਚੁੱਕੇ ਹਨ, ਨੂੰ ਭਰਵੀਂ ਹਮਦਰਦੀ ਸਾਹਿਤ ਅਤੇ ਆਪਣੇ ਮਨੁੱਖੀ ਫਰਜ਼ ਵਜੋਂ ਅਪੀਲ ਕਰਦੇ ਹਾਂ ਕਿ ਜਾਗੋ ਅਤੇ ਜਾਣੋ ਕਿ ਇਨਾਂ ਕੋਲੇ ਕੋਈ ਦੈਵੀ ਸ਼ਕਤੀ ਨਹੀਂ ਹੈ, ਇਹ ਤੁਹਾਡਾ ਕੁਝ ਵੀ ਨਹੀਂ ਵਿਗਾੜ ਸਕਦੇ। ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਦੀ ਵਿਗਿਆਨਕ ਚੁਣੌਤੀ ਇਨਾਂ ਲਈ ਹਰ ਟਾਈਮ ਹਾਜ਼ਰ ਹੈ। ਅਸੀਂ ਅਪੀਲ ਕਰਦੇ ਹਾਂ ਕਿ ਜੋ ਲੋਕ ਇਸ ਕੰਮ ਦੀ ਮਹੱਤਤਾ ਨੂੰ ਸਮਝਦੇ ਹੋਏ ਸਾਡੇ ਨਾਲ ਇਸ ਮੁਹਿੰਮ ਵਿਚ ਸ਼ਾਮਲ ਹੋਣਾ ਚਾਹੁੰਦੇ ਹਨ ਜਾਂ ਜੋ ਮੁਸ਼ਕਲਾਂ ਦਾ ਸ਼ਿਕਾਰ ਹਨ ਉਹ ਸਾਡੇ ਨਾਲ ਸੰਪਰਕ ਕਰਨ। ਹਰ ਗੱਲ ਗੁਪਤ ਰੱਖੀ ਜਾਵੇਗੀ। ਗਿਆਨ-ਵਿਗਿਆਨ ਲਈ ਰਸਾਲੇ, ਕਿਤਾਬਾਂ, ਆਡੀਓ, ਵੀਡੀਓ, ਟੇਪਸ ਅਤੇ ਸੀ.ਡੀ. ਦਾ ਲਾਭ ਉਠਾ ਸਕਦੇ ਹੋ।

ਸਾਨੂੰ ਇਹ ਕੋਟੇਸ਼ਨ ਯਾਦ ਰੱਖਣ ਦੀ ਲੋੜ ਹੈ:"Reason shapes the future but superstitions infects the present"

ਸੰਪਰਕ ਪਤਾ:

Asian Rationalist Society (Britain)
229 Rookery Rd Handsworth
Birmingham B 2 1 9 P U
Tel:0121-554-0077

# ਸਟਾਰ ਡਸਟ, ਵਿਟਲ-2 ਅਤੇ ਬ੍ਰਹਿਮੰਡ ਦੀ ਉਤਪਤੀ?

**ਵਿਜੈ ਬੰਬਲੀ**

ਇਸ ਵਰ੍ਹੇ, 15 ਜਨਵਰੀ ਨੂੰ ਉੱਤਰ-ਪੱਛਮੀ ਅਮਰੀਕਾ ਦੇ ਅਕਾਸ਼ ਵਿਚ ਤੜਕੇ ਤਿੰਨ ਵੱਜ ਕੇ ਦਸ ਮਿੰਟ ਤੇ ਇਕ ਲਾਲ ਰੰਗ ਦੀ ਬੇਮਿਸਾਲ ਰੌਸ਼ਨੀ ਕੜਕੀ। ਇਹ ਕੋਈ ਕੁਦਰਤੀ ਵਰਤਾਰਾ ਨਹੀਂ ਸੀ। ਜਿਉਂ ਹੀ ਡੱਗ ਵੇ ਦੇ ਨਾਲ ਲਗਦੇ ਰੇਗਿਸਾਨ ਵਿਚ 'ਏਅਰ ਫੋਰਸ ਟੈਸਟ ਐਂਡ ਟਰੇਨਿੰਗ ਰੇਂਜ' ਵਿਚ ਅਸਮਾਨ ਤੋਂ ਇਕ ਜਹਾਜ਼ ਉਤਰਿਆ, 'ਨਾਸਾ' ਦੇ ਦਫਤਰ ਵਿਚ ਮੌਜੂਦ ਲੋਕਾਂ ਨੇ ਖੁਸ਼ੀ ਭਰੇ ਅੱਥਰੂ ਕੇਰਦੇ ਹੋਏ ਇਕ ਦੂਜੇ ਨੂੰ ਗਲਵੱਕੜੀ ਪਾ ਲਈ। ਭਾਵਪੂਰਤ ਖੁਸ਼ੀ ਦਾ ਕਾਰਣ ਇਹ ਸੀ ਕਿ ਇਹ ਖੋਜੀ ਮੁਹਿੰਮ ਉਨ੍ਹਾਂ ਦੇ ਪਿਛਲੇ ਸੱਠ ਸਾਲਾਂ ਦੀ ਮਿਹਨਤ ਦਾ ਸਿੱਟਾ ਸੀ। ਇਹ ਮੁਹਿੰਮ ਸੀ ਆਪਣੀਆਂ ਜੜ੍ਹਾਂ, ਆਪਣੇ ਅਤੀਤ ਨੂੰ ਤਲਾਸ਼ਣ ਦੀ, ਕਿ ਬ੍ਰਹਿਮੰਡ ਦੀ ਉਤਪਤੀ ਕਿਵੇਂ ਹੋਈ?

ਸਟਾਰ ਡਸਟ ਨਾਂਅ ਦੇ ਇਕ ਖਗੋਲ-ਵਾਹਨ ਦਾ ਇਕ ਕੈਪਸੂਲ ਸਫਲਤਾ ਨਾਲ ਧਰਤੀ ਉੱਤੇ ਵਾਪਿਸ ਆ ਗਿਆ ਸੀ ਜਿਸ ਕਾਰਨ ਕੈਲੀਫੋਰਨੀਆਂ ਦੇ ਪਾਸਾਡੇਨਾ ਸਥਿਤ 'ਜੈਨ ਪ੍ਰੋਪਲਸਨ ਲੈਬਾਰਟਰੀ' ਅਤੇ ਡੈਨਬਰ ਦੇ 'ਲਾਕਹੁੱਡ ਮਾਰਟਿਨ, ਸਪੇਸ ਸਿਸਟਮ' ਵਿਚ ਜਸ਼ਨ ਦਾ ਮਾਹੌਲ ਬਣ ਗਿਆ। ਇੰਤਜ਼ਾਰ ਤਾਂ ਮਹਿਜ਼ ਉਨ੍ਹਾਂ ਨਮੂਨਿਆਂ ਨੂੰ ਪ੍ਰਾਪਤ ਕਰਨ ਦਾ ਸੀ ਜਿਸਨੂੰ ਲੈ ਕੇ ਇਹ ਕੈਪਸੂਲ ਸੱਭਿਅਤਾ ਦੀ ਸਭ ਤੋਂ ਲੰਬੀ ਯਾਤਰਾ ਤੋਂ ਵਾਪਿਸ ਮੁੜਿਆ ਸੀ। ਉਸਨੇ ਇਕ ਅਜਿਹੇ ਪੂਛਲ ਤਾਰੇ ਨੂੰ ਆਪਣੇ ਕਲਾਵੇ ਵਿਚ ਲੈ ਲਿਆ ਸੀ ਜਿਸ ਦੇ ਆਗੋਸ਼ ਵਿਚ ਉਹ ਸਾਰੇ ਭੇਦ ਦਫਨ ਸਨ, ਹੁਣ ਤੱਕ ਜਿਨਾਂ ਬਾਰੇ ਵਿਗਿਆਨੀ ਸਿਰਫ ਅੰਦਾਜਕੀ ਤੱਕ ਜਾਂ ਅੱਕੀ-ਪਲਾਹੀਂ ਹੱਥ ਹੀ ਮਾਰਦੇ ਰਹੇ ਸਨ। ਨਾਸਾ ਦੇ ਸੂਰਜੀ ਮੰਡਲ ਵਿਭਾਗ ਦੇ ਮੁਖੀ ਮਿ.ਐਂਡੀ ਡੇਂਜਲਰ ਨੇ ਖੁਸ਼ੀ ਨਾਲ ਚੀਖਦੇ ਹੋਏ ਕਿਹਾ-'ਨਾਸਾ' ਲਈ ਅਤੇ ਇਸ ਤੋਂ ਵੱਧ ਸਾਡੇ ਸੂਰਜ ਮੰਡਲ ਦੇ ਖੋਜੀਆਂ ਲਈ ਅੱਜ ਦਾ ਦਿਨ ਬਹੁਤ ਮਹਾਨ ਹੈ।' ਇਸ ਰਾਕਟੀ ਮੁਹਿੰਮ ਦੀ ਕੈਲੀਫੋਰਨੀਆਂ ਦੇ ਪਾਸਾਡੇਨਾ ਸਥਿਤ 'ਜੇਟ ਪ੍ਰੋਪਲਸ਼ਨ ਲਾਬੋਰਟਰੀ' ਅਤੇ ਡੇਨਵਰ ਦੇ 'ਲਾਕਹੀਡ ਮਾਰਟਿਨ ਸਪੇਸ ਸਿਸਟਮ' ਨੇ ਸਾਂਝੀ ਸ਼ੁਰੂਆਤ ਕੀਤੀ ਸੀ। ਇਸ ਓੜਕ ਲੰਬੀ ਜਾਤਰਾ ਤੋਂ ਬਾਅਦ ਪੂਛਲ ਤਾਰੇ ਵਿਲਟ-2 ਦਾ ਪਿੱਛਾ ਕਰਨ ਲਈ ਸਟਾਰ ਡਸਨ ਨੂੰ ਦੋ ਵਾਰ ਸੂਰਜ ਦਾ ਪੂਰਾ ਚੱਕਰ ਲਗਾਉਣਾ ਪਿਆ। ਆਖਿਰ ਸਟਾਰ ਡਸਟ ਦੀ ਵਿਲਟ-2 ਨਾਲ ਮੁਲਾਕਾਤ ਜਨਵਰੀ, 2004 ਵਿਚ ਮੰਗਲ ਅਤੇ ਸ਼ੁੱਕਰ ਦੇ ਵਿਚਕਾਰ ਹੋਈ। ਉਸ ਪੂਛਲ ਤਾਰੇ ਦੇ 147 ਮੀਲ ਦੇ ਘੇਰੇ 'ਚ ਪਹੁੰਚ ਕੇ ਸਟਾਰ ਡਸਟ ਉਸਦੇ ਪਿਛਲਵਾੜਿਓਂ ਨਿਕਲਣ ਵਾਲੀਆਂ ਗੈਸਾਂ ਅਤੇ ਧੂੜ ਕਣਾਂ ਦੇ ਪ੍ਰਭਾਵ ਖੇਤਰ ਵਿਚ ਜਾ ਪਹੁੰਚਾ। ਜਦ ਦੋਨਾਂ ਵਿਚਕਾਰ ਸੁਰੱਖਿਅਤ ਤੱਦ ਤੀਕ ਦੂਰੀ ਬਹੁਤ ਹੀ ਘੱਟ ਰਹਿ ਗਈ ਉਸ ਸਮੇਂ ਕੈਪਸੂਲ 'ਚੋਂ ਟੈਨਿਸ ਦੇ ਰੈਕਟ ਦੀ ਤਰ੍ਹਾਂ ਇਕ ਯੰਤਰ ਬਾਹਰ ਨਿਕਲਿਆ ਜਿਸ ਵਿਚੋਂ ਅਰੋ-ਜੇਲ ਦੀ ਪੈਕਿੰਗ ਕੀਤੀ ਹੋਈ ਸੀ। ਅਰੋ-ਜੇਲ ਹਵਾ ਤੋਂ ਬਣਿਆ ਹੋਇਆ ਇਕ ਕੈਦ-ਖਾਨਾ ਹੁੰਦਾ ਹੈ ਜਿਸ ਵਿਚ 99.8 ਫੀ ਸਦੀ ਹਵੀ ਹੀ ਹੁੰਦੀ ਹੈ। ਇਹ ਬਹੁਤ ਹੀ ਮਹੀਨ ਕਣਾਂ ਨੂੰ ਆਪਣੀ ਵਲ ਖਿੱਚਕੇ ਉਨ੍ਹਾਂ ਨੂੰ ਆਪਣੇ ਕਲਾਵੇ ਵਿਚ ਲੈ ਲੈਂਦਾ ਹੈ। ਵਿਗਿਆਨੀਆਂ ਨੂੰ ਹੁਣ ਤੱਕ ਇਹ ਨਹੀਂ ਸੀ ਪਤਾ ਚੱਲ ਸਕਿਆ ਕਿ ਤਾਰੇ ਦਾ ਕਿੰਨਾ ਕੁ ਜਾਂ ਕਹਿ ਲਵੋ ਧੂੜ ਕਣਾਂ ਦੀ ਕਿੰਨੀ ਕੁ ਮਾਤਰਾ ਅਰੋ-ਜੇਲ ਨੇ ਆਪਣੇ ਅੰਦਰ ਜਮ੍ਹਾਂ ਕੀਤੀ ਹੈ ਪ੍ਰੰਤੂ ਉਹ ਇਸ ਮੁਹਿੰਮ ਦੀ ਸਫਲਤਾ ਤੋਂ ਬਹੁਤ ਹੀ ਉਤਸ਼ਾਹਿਤ ਹਨ। ਸਟਾਰ ਡਸਟ ਦੀ ਇਸ ਯਾਤਰ੍ਹਾ ਵਿਚ ਸਭ ਕੁਝ ਠੀਕ-ਠਾਕ ਰਿਹਾ ਸਿਵਾਏ ਇਹ ਕਿ ਉਸ਼ਮਾ-ਕਵਚ ਜਿਹੜਾ ਕਿ ਵਾਪਸੀ ਦੌਰਾਨ ਬਹੁਤ ਜ਼ਿਆਦਾ ਤਾਪਮਾਨ ਕਾਰਨ ਅੰਸ਼ਕ ਤੌਰ 'ਤੇ ਨੁਕਸਾਨਿਆ ਗਿਆ। ਇਸ ਯਾਤਰਾ ਦੇ ਪੰਧ ਬਹੁਤ ਹੀ ਟੇਢੇ-ਮੇਢੇ ਸਨ ਅਤੇ ਵਾਪਸੀ ਇੰਨੀ ਕਠਿਨਾਈ ਯੁਕਤ ਕਿ ਧਰਤੀ ਦੀ ਖਿੱਚ ਵਿਚ ਪ੍ਰਵੇਸ਼ ਕਰਦੇ ਸਮੇਂ ਕਿਸੀ ਵੀ ਹਾਸਿਲ ਗਤੀ ਚੋਂ ਕਿਤੇ ਵੱਧ, 29000 ਮੀਲ ਪ੍ਰਤੀ ਘੰਟਾ ਦੀ ਤੂਫਾਨੀ ਰਫਤਾਰ ਨਾਲ ਧਰਤੀ ਉਤੇ ਵਾਪਿਸ ਆਇਆ। 16 ਜਨਵਰੀ ਨੂੰ ਤਕਨੀਸ਼ਨਾਂ ਨੇ ਇਸ ਕੈਪਸੂਲ ਤੋਂ ਅਰੋ-ਜੇਲ ਅਤੇ ਧੂੜ-ਕਣਾਂ ਨੂੰ ਅਲੱਗ ਅਲੱਗ ਕੀਤਾ।

ਆਖਿਰ ਇਸ ਮੁਹਿੰਮ ਦੇ ਕੀ ਕਾਰਣ ਸਨ ਜਿਸ ਦੇ ਸ਼ੁਰੂ ਹੁੰਦਿਆਂ ਹੀ ਇਤਿਹਾਸ ਵਿਚ 15 ਜਨਵਰੀ, 2006 ਦਾ ਦਿਨ ਹਮੇਸ਼ਾ ਯਾਦ ਰੱਖਿਆ ਜਾਵੇਗਾ? ਇਕ ਸਮਾਂ ਸੀ ਜਦ ਬੇਓੜਕ ਆਸਮਾਨ ਤਾਂ ਕੀ, ਚੰਦਰਮਾ ਦੀ ਯਾਤਰਾ ਤੱਕ ਨੂੰ ਖ੍ਵਾਬ-ਖਿਆਲੀ ਉਡਾਨ ਸਮਝਿਆ ਜਾਂਦਾ ਸੀ। ਅਧੁਨਿਕ ਵਿਗਿਆਨ ਦੀਆਂ ਪ੍ਰਾਪਤੀਆਂ ਨੇ ਇਸ ਨੂੰ ਸੰਭਵ ਕਰਕੇ ਵਿਖਾ ਦਿਤਾ। ਸਾਡੀਆਂ ਅੱਖਾਂ ਦੇ ਸਾਹਮਣੇ ਪਹਿਲੀ ਵਾਰ ਅਕਾਸ਼ੀ ਟੂਟੀਆਂ ਦੀ ਝਲਕੀ ਆਈ। ਫਿਰ ਵੀ ਇਹ ਸਵਾਲ ਅਧੂਰਾ ਹੀ ਰਹਿ ਗਿਆ ਕਿ ਆਖਿਰ ਇਸ ਬ੍ਰਹਿਮੰਡ ਦੀ ਉਤਪਤੀ ਕਿਵੇਂ ਤੇ ਕਿੱਥੋਂ ਹੋਈ? ਹੁਣ ਜਦ ਵਿਗਿਆਨ ਉਤੇ ਗਲ ਚਲ ਰਹੀ ਤਾਂ ਮਿਥਿਹਾਸ ਅਤੇ ਸ਼ਰਧਾ ਨੂੰ ਭੁੱਲ ਜਾਣਾ ਹੀ ਬੇਹਤਰ ਹੋਵੇਗਾ।

ਕੀ ਸਮੁੱਚੇ ਬ੍ਰਹਿਮੰਡ ਵਿਚ ਸਾਡੀ ਧਰਤੀ ਤੋਂ ਬਿਨਾਂ ਵੀ ਕਿਤੇ ਹੋਰ ਜੀਵਨ ਧੜਕ ਰਿਹਾ ਹੈ? ਇਸ ਤਰ੍ਹਾਂ ਦੇ ਕਈ ਸਵਾਲਾਂ ਬਾਰੇ ਸਾਡੇ ਵਿਗਿਆਨੀ ਕਈ ਵਰ੍ਹਿਆਂ ਤੋਂ ਜੂਝ ਰਹੇ ਹਨ। ਪਤਾ ਨਹੀਂ ਅਦਵੈਤਵਾਦ ਤੋਂ ਲੈ ਕੇ ਬਿੱਗ ਬੈਂਗ ਤੱਕ ਕਿੰਨੇ ਕੁ ਸਿਧਾਂਤ ਅਤੇ ਵਿਚਾਰ ਇਸ ਬਾਰੇ ਪੇਸ਼ ਹੁੰਦੇ ਰਹੇ ਲੇਕਿਨ ਸਰਬ-ਸੰਮਤ ਰਾਇ ਜਾਂ ਅਸਲ ਸੱਚਾਈ ਦੀ ਤਹਿ ਤੀਕ ਕੋਈ ਵੀ ਨਾ ਪਹੁੰਚਿਆ। ਪ੍ਰੰਤੂ ਹਵਾ ਇਸ ਰਹੱਸ ਦੇ ਭੇਦ ਖੁਲ੍ਹ ਜਾਣ ਦੀ ਰੌਸ਼ਨ-ਸੰਭਾਵਨਾ ਬਣਾ ਦਿਤੀ ਹੈ-ਚਾਰ ਖਰਬ ਮੀਲ ਦੇ ਸਫਰ ਤੋਂ ਬਾਅਦ ਸੱਤ ਸਾਲਾ ਮਗਰੋਂ ਧਰਤੀ 'ਤੇ ਪਰਤ ਆਉਣ ਵਾਲੇ ਇਸ ਵਾਹਨ ਜਿਸਨੇ ਵਿਗਿਆਨੀਆਂ ਦੀ ਹਥੇਲੀ ਉੱਤੇ ਅਜਿਹੇ ਗਿਆਨ-ਖਜ਼ਾਨੇ ਲਿਆ ਰੱਖੇ ਹਨ ਜਿਹੜੇ ਕਿ ਬ੍ਰਹਿਮੰਡ ਦੀ ਉਤਪਤੀ ਦੇ ਭੇਦਾਂ ਨੂੰ ਪਿਆਜ਼ ਦੇ ਛਿਲਕਿਆਂ ਵਾਂਗ ਉਧੇੜ ਕੇ ਰੱਖ ਦੇਣਗੇ।

7 ਫਰਵਰੀ, 1999 ਨੂੰ ਨਾਸਾ ਨੇ ਸਟਾਰ ਡਸਟ ਨਾਂਅ ਦੀ ਇਕ ਖਗੋਲ ਮੁਹਿੰਮ ਬ੍ਰਹਿਮੰਡ ਦੇ ਭੇਦਾਂ ਦਾ ਪਤਾ ਲਾਉਣ ਲਈ ਤੋਰੀ।



ਜਿਵੇਂ ਕਿ ਨਾਂਅ ਤੋਂ ਹੀ ਸਪਸ਼ਟ ਹੈ ਇਸ ਮੁਹਿੰਮ ਦਾ ਅਸਲ ਮਕਸਦ ਤਾਰਿਆਂ ਵਿਸ਼ੇਸ਼ ਦੇ ਧੂੜ ਕਣਾਂ ਨੂੰ ਵਾਪਿਸ ਲੈ ਕੇ ਆਣਾ ਸੀ ਜਿਹਨਾਂ ਦੀ ਪਰਖ-ਪੜਚੋਲ ਨਾਲ ਕਈ ਲੁਕੇ-ਛੁਪੇ ਤੱਥ ਸਾਹਮਣੇ ਆਉਣੇ ਸਨ। ਦਰਅਸਲ, ਹੁਣ ਤੱਕ ਚੰਦਰਮਾ ਜਾਂ ਕਿਸੇ ਵੀ ਖਗੋਲ-ਪਿੰਡ ਤੋਂ ਜੋ ਕੁਝ ਵੀ ਮਿਲਿਆ-ਲਿਆਂਦਾ ਉਹ ਉਹਨਾਂ ਦੀ ਸਤਾਹ ਉਤਲੀ ਮਿੱਟੀ ਜਾਂ ਪੱਥਰ ਹੀ ਸਨ ਜਿਸ ਕਾਰਣ ਬ੍ਰਹਿਮੰਡ ਦੀ ਉਤਪਤੀ ਨੂੰ ਲੈ ਕੇ ਇਕ ਤੋਂ ਬਾਅਦ ਇਕ ਧਾਰਨਾਵਾਂ ਬਦਲਦੀਆਂ ਰਹੀਆਂ। ਜਿਸ ਕਾਰਣ ਇੰਨ੍ਹਾਂ ਦੀ ਖੋਜ -ਪੜਤਾਲ ਨਾਲ ਉਸ ਮੂਲ ਘਟਨਾ ਬਾਰੇ ਅੰਤਿਮ ਸਿੱਟਾ ਨਹੀਂ ਕੱਢਿਆ ਜਾ ਸਕਿਆ ਕਿ ਆਖਿਰ ਐਡੀ ਵੱਡੀ ਸ੍ਰਿਸ਼ਟੀ ਦੀ ਰਚਨਾ ਕਿਵੇਂ ਹੋਈ।

ਵਿਗਿਆਨੀਆਂ ਦਾ ਕਹਿਣਾ ਹੈ ਕਿ ਇਸ ਭੇਦ ਨੂੰ ਖੋਲ੍ਹਣ ਈ ਪੂਛਲ-ਤਾਰੇ (ਧੂਮ ਕੇਤੂ) ਸਭ ਤੋਂ ਵੱਡੇ ਸ੍ਰੋਤ ਹਨ। ਨੈਪਚੂਨ ਗ੍ਰਹਿ ਤੋਂ ਵੀ ਬਾਹਰਲੇ ਅਕਾਸ਼ ਦੇ ਨਿਵਾੀ ਇਹ ਪੂਛਲ ਤਾਰੇ ਬਰਫ, ਜੈਵ-ਧਾਤੂ ਅਤੇ ਸਿਲਿਕਾ ਦੇ ਭਾਰੀ-ਭਰਕਮ ਮਿਲਗੋਭੇ ਹੁੰਦੇ ਹਨ। ਹਾਲਾਂ ਕਿ, ਵਿਗਿਆਨੀ ਇਸ ਬਾਰੇ ਸਪਸ਼ਟ ਨਹੀਂ ਹਨ ਕਿ ਭਲਾਂ ਇਹ ਤਾਰੇ ਵੀ ਆਖਿਰ ਕਿਹੜੀਆਂ ਵਸਤਾਂ ਤੋਂ ਬਣੇ ਹੋਏ ਹਨ ਪ੍ਰੰਤੂ ਇਕ ਗੱਲ ਸਪੱਸ਼ਟ ਹੀ ਹੈ ਕਿ ਇਹ ਬਿਨਾਂ ਤਬਦੀਲ ਹੋਇਆਂ ਸਦਾ ਤੋਂ ਹੀ ਆਪਣੀ ਮੁਢਲੀ ਸਥਿਤੀ ਅਤੇ ਸ੍ਰੋਤ ਤੋਂ ਹੀ ਅਜਿਹੇ ਬਣੇ ਹੋਏ ਹਨ ਕਿ ਇਨ੍ਹਾਂ ਵਿਚ ਉਹ ਤੱਥ ਵੀ ਪਾਏ ਜਾ ਸਕਦੇ ਹਨ ਜਿਹਨਾਂ ਨਾਲ ਪ੍ਰਿਥਵੀ ਉੱਤੇ ਜੀਵਨ ਵਿਗਸਿਆ ਹੋਵੇਗਾ।

ਸਟਾਰ, ਡਸਟ ਅਜਿਹੇ ਹੀ ਇਕ ਪੂਛਲ ਤਾਰੇ ਵਿਲਟ-2* ਦੇ 147 ਮੀਲ ਦੇ ਘੇਰੇ ਵਿਚ 2 ਜਨਵਰੀ 2004 ਨੂੰ ਜਾ ਪਹੁੰਚਿਆ। ਉਸਨੇ ਵਿਲਟ-2 ਦੇ ਪਿਛਵਾੜਿਓਂ ਜਿਹੜੇ ਧੂੜ ਕਣ ਇਕੱਤਰ ਕੀਤੇ ਉਹ ਹੁਣ ਤੱਕ ਉਸੇ ਸਥਿਤੀ ਵਿਚ ਹਨ ਜਿਵੇਂ ਬ੍ਰਹਿਮੰਡ ਦੀ ਉਤਪਤੀ ਦੇ ਸਮੇਂ ਸਨ। ਇਸਦਾ ਕਾਰਣ ਇਹ ਹੈ ਕਿ ਇਹ ਪਹਿਲੀ ਯਾਤਰਾ ਹੈ ਅਰਥਾਤ ਇਹ ਹਣੇ-ਹੁਣੇ ਹੀ ਸੂਰਜੀ ਜਗਤ ਵਿਚ ਪ੍ਰਵੇਸ਼ ਕੀਤਾ ਹੈ ਜਿਸ ਕਾਰਣ ਸੂਰਜੀ ਤਪਸ਼ ਦਾ ਇਸ 'ਤੇ ਹਾਲਾਂ ਤੀਕ ਸਿਫਤੀ ਅਸਰ ਨਹੀਂ ਪਿਆ। ਇਸ ਕਾਰਨ ਨਾਸਾ ਦੇ ਵਿਗਿਆਨੀਆਂ ਨੇ ਇਸ ਪੂਛਲ ਤਾਰੇ ਨੂੰ ਆਪਣੀ ਖੋਜ ਦਾ ਕੇਂਦਰ ਚੁਣਿਆ। ਪ੍ਰੰਤੂ ਇਸ ਮਾਮਲੇ ਵਿਚ ਇਕ ਅਪਵਾਦ ਇਹ ਹੈ ਕਿ ਜਦ ਤਕ ਦੂਸਰੇ ਤਾਰਿਆਂ ਦੇ ਧੂੜ ਕਣਾਂ ਨੂੰ ਇਕੱਤਰ ਨਹੀਂ ਕੀਤਾ ਜਾਂਦਾ ਤਦ ਤੱਕ ਇਹ ਤੈਅ ਨਹੀਂ ਹੋ ਸਕੇਗਾ ਕਿ ਵਿਲਟ-2 ਤੋਂ ਜਿਹੜੀਆਂ ਜਾਣਕਾਰੀਆਂ ਪ੍ਰਾਪਤ ਹੋਈਆਂ ਹਨ ਉਹ ਮੌਲਿਕ ਜਾਂ ਨਵੀਆਂ ਨਕੋਰ ਹਨ। ਇਸ ਦੀ ਵਜ੍ਹਾ ਕਾਰਣ ਹੀ ਇਸ ਮੁਹਿੰਮ ਦੇ ਇਕ ਹਿੱਸੇ ਨੂੰ ਅਕਾਸ਼ ਵਿਚ ਹੀ ਰੱਖਿਆ ਪਿਆ ਹੈ ਤਾਂ ਜੋ ਹੋਰ ਅਤੇ ਹੋਰਨਾਂ 'ਚੋਂ ਵੀ ਜਾਣਕਾਰੀਆਂ ਅਤੇ ਧੂੜ ਕਣ ਪ੍ਰਾਪਤ ਕੀਤੇ ਜਾ ਸਕਣ। ਹੁਣ ਤਕ ਸਿਰਫ ਇਕ ਕੈਪਸੂਲ ਹੀ ਧਰਤੀ ਉਤੇ ਵਾਪਿਸ ਆਇਆ ਹੈ ਜਿਸ ਦੁਆਰਾ ਲਿਆਂਦੇ ਨਮੂਨੇ ਪ੍ਰਯੋਗਸਾਲਾ ਵਿਚ ਪਰਖ ਲਈ ਭੇਜੇ ਗਏ ਹਨ ਜਿਹਨਾਂ ਤੋਂ ਪਤਾ ਲੱਗੇਗਾ ਕਿ ਸੂਰਜੀ ਮੰਡਲ ਦੇ ਜਨਮ ਸਮੇਂ ਕੀ ਪਰ-ਸਥਿਤੀਆਂ ਹਨ।

***ਵਿਲਟ-2:** ਵਿਗਿਆਨੀਆਂ ਨੇ ਪਹਿਲੇ ਹੀ ਇਸ ਗੱਲ ਦੀ ਖੋਜ ਕਰ ਲਈ ਸੀ ਕਿ ਇਹ ਇਕੋ ਇਕ ਅਜਿਹਾ ਪੂਛਲ ਤਾਰਾ ਹੈ ਜਿਹੜਾ ਪਹਿਲੀ ਵਾਰ ਸੂਰਜੀ ਮੰਡਲ ਵਿਚ ਪ੍ਰਵੇਸ਼ ਕਰ ਰਿਹਾ ਹੈ। ਲਿਹਾਜ਼ਾ, ਸੂਰਜ ਅਤੇ ਹੋਰ ਗ੍ਰਹੀ ਊਰਜਾ ਅਤੇ ਹੋਰ ਕਾਰਣਾਂ ਨਾਲ ਇਸ ਉੱਤੇ ਪੈਣ ਵਾਲੇ ਪ੍ਰਭਾਵਾਂ ਤੇ ਰਸਾਇਣਕ ਪ੍ਰੀਵਰਤਨਾਂ ਤੋਂ ਪਹਿਲਾਂ ਪਹਿਲਾਂ ਹੀ ਇਸ ਦੇ ਕਣਾਂ ਨੂੰ ਪ੍ਰਾਪਤ ਕਰ ਲੈਣਾ ਬੇਹੱਦ ਜ਼ਰੂਰੀ ਹੈ। ਖੈਰ! ਅਜਿਹਾ ਨਹੀਂ ਹੈ ਕਿ ਇਸ ਤੋਂ ਪਹਿਲਾਂ ਕਿਸੇ ਪੂਛਲ ਤਾਰੇ ਦੇ ਕਣਾਂ ਦੀਂ ਘੋਖ ਪੜਤਾਲ ਨਹੀਂ ਸੀ ਕੀਤੀ ਗਈ, ਪ੍ਰੰਤ ਵਿਲਟ-2 ਆਪਣੀ ਜਮਾਤ ਅਤੇ ਬਨਾਵਟ ਦੇ ਕਾਰਣ ਦੂਸਰਿਆਂ 'ਚੋਂ ਕਾਫੀ ਅੱਡਰਾ ਹੈ। ਵਿਲਟ-2 ਦੇ ਕੋਲ ਅਜਿਹੀਆਂ ਸਿਫਤੀ ਸਥਿਤੀਆਂ ਵੀ ਉਪਲਬਧ ਸਨ ਜਿਹੜੀਆਂ ਉਸ ਤਾਂਹੀਂ ਅਕਾਸ਼ੀ ਵਾਹਨ ਦੇ ਪਹੁੰਚ ਸਕਣ ਲਈ ਕਾਰਗਰ ਸਨ। ਵਿਲਟ-2, 1974 ਵਿਚ ਪਹਿਲੀ ਵਾਰ ਸੂਰਜ ਦੇ ਚੱਕਰ ਘੇਰੇ ਵਿਚ ਆਇਆ ਅਤੇ ਉਸਦੇ ਬਾਅਦ ਜੂਪੀਟਰ ਦੇ ਖਿੱਚ ਕੇਂਦਰ ਦੇ ਪ੍ਰਭਾਵ ਹੇਠ ਆ ਕੇ ਉਹ ਸੂਰਜੀ ਮੰਡਲ ਵੱਲ ਆਕਰਸ਼ਤ ਹੁੰਦਾ ਗਿਆ। ਗਰੁਤਾ ਖਿੱਚ ਏਨੀ ਤਕੜੀ ਸੀ ਕਿ ਪੂਛਲ ਤਾਰਾ ਮੰਗਲ ਗ੍ਰਹਿ ਦੇ ਇਕ ਦਮ ਨੇੜੇ ਆ ਗਿਆ। ਤਦ ਹੀ ਉਸਦੇ ਕਣਾਂ ਨੂੰ ਇਕੱਤਰ ਕੀਤਾ ਗਿਆ ਸੀ। ਦੂਜੀ ਵਿਸ਼ੇਸ਼ਤਾ ਜੋ ਇਸ ਤਾਰੇ ਨਾਲ ਜੁੜੀ ਹੋਈ ਸੀ ਉਹ ਇਸਦੀ ਰਫਤਾਰ ਸੀ। ਇਸੀ ਰਫ਼ਤਾਰ ਕਾਰਨ ਉਹ ਅੱਜ ਤੱਕ ਨੁਕਸਾਨਿਆ ਨਹੀ ਗਿਆ। ਦੂਸਰੇ ਪੂਛਲ ਤਾਰਿਆਂ ਨਾਲੋਂ ਵਿਲਟ-2 ਨੂੰ ਅੱਡਰਾ ਕਰਨ ਵਾਲੇ ਕਾਰਣਾਂ ਵਿੱਚ ਇਕ ਉਸਦੇ ਧਰਾਤਲ ਦੀ ਬਣਾਵਟ ਹੈ ਜਿੱਥੇ ਉੱਚੇ ਉੱਚੇ ਭਵਨਾਂ ਜਿੱਡੇ-ਜਿੱਡੇ ਉਭਾਰ ਹਨ। ਉੱਥੇ ਟੋਏ ਵੀ ਏਨੇ ਡੂੰਘੇ ਹਨ ਕਿ ਉਨ੍ਹਾਂ ਵਿਚ ਗਰੂਤਾ ਦੇ ਨਿਯਮਾਂ ਕਾਰਨ ਪਾਣੀ ਭਰਦਾ ਰਹਿੰਦਾ ਹੈ। ਇਨ੍ਹਾਂ ਖਾਈਆਂ ਵਿਚ ਧਾਤੂਆਂ ਅਤੇ ਧੂੜ ਕਣਾਂ ਦੀ ਬੁਛਾੜ ਜਿਹੀ ਹੁੰਦੀ ਰਹਿੰਦੀ ਹੈ ਅਤੇ ਤਾਰੇ ਦੇ ਆਲੇ-ਦੁਆਲੇ ਧੂੜ ਕਣ ਤੀਬਰ ਗਤੀ ਨਾਲ ਚੱਕਰ ਲਗਾਉਂਦੇ ਹਨ। ਸਭ ਤੋਂ ਵਿਸ਼ੇਸ਼ ਗੱਲ ਇਹ, ਕਿ ਇਸਦੇ ਧਰਾਤਲ ਉੱਤੇ ਦੋ ਸਮਤਲ ਸਤਹ ਵਾਲੇ ਗਹਿਰੇ ਟੋਏ ਹਨ ਜਿਵੇਂ ਕਿ ਕਿਸੇ ਭਾਰੀ-ਭਰਕਮ ਕਾਇਆ ਦੇ ਪੈਰ ਹੋਣ ਜਿਹਨਾਂ ਨੂੰ ਵਿਗਿਆਨੀਆਂ ਨੇ ਨਵੇਂ ਅਕਾਸ਼ੀ ਮਾਨ ਚਿੱਤਰ ਵਿਚ ਖੱਬਾ ਪੈਰ ਅਤੇ ਸੱਜੇ ਪੈਰ ਦਾ ਨਾਂਅ ਦਿੱਤਾ ਹੈ ਜਿਹੜਾ ਪੰਜ ਕਿਲੋਮੀਟਰ ਚੌੜਾ ਹੈ। ਸਟਾਰ ਦੇ ਪ੍ਰਮੁੱਖ ਖੋਜ ਕਰਤਾ ਮਿ.ਡੋਨਾਲਡ ਬਰਾਊਨਲੀ ਦਾ ਕਹਿਣਾ ਹੈ ਕਿ ਜਿਥੋਂ ਤੱਕ ਸਾਨੂੰ ਜਾਣਕਾਰੀ ਹੈ, ਵਿਲਟ-2 ਇਕ ਅਦਭੁੱਤ ਵਸਤੂ ਹੈ। ਉਸਦਾ ਮੱਤ ਹੈ ਕਿ ਸੰਭਵ ਹੈ ਕਿ ਵਿਲਟ-2 ਪੂਛਲ ਤਾਰਿਆਂ ਦੇ ਇਕ ਗਤੀ ਵਿਸ਼ੇਸ਼ ਵਰਗ ਦਾ ਪ੍ਰਤੀਨਿਧਤਾ ਕਰਦਾ ਹੋਵੇ। ਤਾਜ਼ਾ ਜਾਣਕਾਰੀ ਅਨੁਸਾਰ 1974 ਤੋਂ ਲੈ ਕੇ ਹੁਣ ਤੱਕ ਵਿਲਟ-2 ਦਾ ਤਿੰਨ ਫੁੱਟ ਡੂੰਘਾਈ ਤੱਕ ਸਰਵੇ ਹੋ ਚੁੱਕਾ ਹੈ ਭਾਵੇਂ ਕਿ ਇਸ ਨਾਲ ਤਜਰਬਿਆਂ ਉੱਤੇ ਕੋਈ ਖਾਸ ਫਰਕ ਪੈਣ ਦੀ ਸੰਭਾਵਨਾ ਨਹੀਂ ਹੈ। ਇਸ ਬਾਰੇ ਪੁਖਤਾ ਜਾਣਕਾਰੀ ਸਾਨੂੰ 2024 ਵਿਚ ਹੀ ਮਿਲ ਸਕੇਗੀ ਜਦ ਯੋਰਪੀਨ ਅਕਾਸ਼ੀ ਵਾਹਨ ਰੋਸੇਟਾ ਕਰਾਫਨ ਵਿਲਟ-2 ਉੱਤੇ ਉੱਤਰੇਗਾ।

# ਖੋਜ ਖ਼ਬਰ

**ਸੁਰਜੀਤ ਦਲ ਸਿੰਘ ਵਾਲਾ**

**ਧਰਤੀ ਦਾ ਗਰਮ ਹੋਣਾ**

ਹੁਣੇ ਜਿਹੇ ਹੀ ਖ਼ਬਰ ਆਈ ਹੈ ਕਿ ਭਾਰਤ ਸਰਕਾਰ ਨੇ ਇੱਕ ਕਮੇਟੀ ਦਾ ਗਠਨ ਕੀਤਾ ਹੈ ਜੋ ਚਨਾਬ ਦਰਿਆ ਵਿੱਚ ਲਗਾਤਾਰ ਪਾਣੀ ਘਟਣ ਦੀ ਵਜ੍ਹਾ ਦਾ ਅਧਿਐਨ ਕਰੇ ਅਤੇ ਰਿਪੋਰਟ ਦੇਵੇ। ਪਿਛਲੇ ਕੁਝ ਸਾਲਾਂ ਤੋਂ ਅਸੀਂ ਦੇਖਦੇ ਆ ਰਹੇ ਹਾਂ ਕਿ ਮੌਸਮ ਵਿੱਚ ਭਾਰੀ ਤਬਦੀਲੀ ਹੋ ਰਹੀ ਹੈ। ਸਾਇੰਸਦਾਨ ਇਸਨੂੰ ਧਰਤੀ ਦਾ ਸਮੁੱਚੇ ਤੌਰ ਤੇ ਗਰਮ ਹੋਣਾ, ਜਿਸ ਵਿੱਚ ਹਵਾ ਵੀ ਸ਼ਾਮਲ ਹੈ, ਨੂੰ ਇਸਦਾ ਕਾਰਣ ਮੰਨਦੇ ਹਨ। 1860 ਤੋਂ ਲੈ ਕੇ 2000 ਤੱਕ ਜਦੋਂ ਦੇ ਤਾਪਮਾਨਾਂ ਦੇ ਰਿਕਾਰਡ ਮੌਜੂਦ ਹਨ, ਧਰਤੀ ਦਾ ਔਸਤ ਤਾਪਮਾਨ 0.8 ਡਿਗਰੀ ਸੈਂਟੀਗਰੇਡ ਵਧਿਆ ਹੈ। ਇਸ ਵਿੱਚ 1860 ਤੋਂ ਲੈ ਕੇ 1957 ਤੱਕ 115 ਸਾਲਾਂ ਵਿੱਚ ਵਧਿਆ ਅਤੇ 1975 ਤੋਂ ਲੈ ਕੇ ਸੰਨ 2000 ਤੱਕ ਸਿਰਫ 25 ਸਾਲਾਂ ਵਿੱਚ 0.4 ਡਿਗਰੀ ਸੈਂਟੀਗਰੇਡ ਦਾ ਵਾਧਾ ਹੋ ਸਕਿਆ।

**ਕਾਰਣ:** ਸੂਰਜ ਦੀ ਊਰਜਾ ਔਸਤਨ ਧਰਤੀ ਤੇ ਜਿੰਨੀ ਆਉਂਦੀ ਹੈ ਇਸਦਾ ਕੁਝ ਹਿੱਸਾ ਜ਼ਜ਼ਬ ਹੋ ਕੇ ਬਾਕੀ ਵਾਪਸ ਖਲਾਅ ਵਿੱਚ ਚਲੀ ਜਾਂਦੀ ਹੈ, ਜੇ ਸੰਤੁਲਨ ਇਉਂ ਬਣਿਆ ਰਹੇ ਕਿ ਧਰਤੀ ਤੇ ਆਈ ਊਰਜਾ ਵਿਚੋਂ ਜ਼ਜਬ ਹੋਈ ਊਰਜਾ ਘਟਾ ਦੇਈਏ ਤਾਂ ਇਹ ਲੱਗਭਗ ਧਰਤੀ ਵਿਚੋਂ ਖਲਾਅ ਵਿੱਚ ਗਈ ਊਰਜਾ ਦੇ ਬਰਾਬਰ ਹੋਵੇ ਤਾਂ ਧਰਤੀ ਦਾ ਤ਼ਾਪਕ੍ਰਮ ਬਣਿਆ ਰਹੇਗਾ। ਪਰ ਦਿਨੋਂ ਦਿਨ ਵਧ ਰਹੇ ਉਦਯੋਗੀਕਰਣ ਵਿੱਚ ਤੇ ਮਨੁੱਖ ਦੀਆਂ ਨਿੱਜੀ ਲੋੜਾਂ ਖਾਤਰ ਵਰਤੀ ਜਾ ਰਹੀ ਊਰਜਾ ਵਿੱਚ ਦਿਨੋ ਦਿਨ ਵਾਧਾ ਹੁੰਦਾ ਜਾ ਰਿਹਾ ਹੈ। ਜਿਸ ਦੀ ਪੂਰਤੀ ਲਈ ਕੋਇਲਾ, ਪੈਟਰੋਲ, ਗੈਸ ਅਤੇ ਲੱਕੜ ਆਦਿ ਧੜਾਧੜ ਬਾਲਕੇ ਊਰਜਾ ਪੈਦਾ ਕੀਤੀ ਜਾ ਸਕਦੀ ਹੈ। ਇਸਦੇ ਸਿੱਟੇ ਵਜੋਂ ਬਹੁਤ ਜਿਆਦਾ ਮਾਤਰਾ ਵਿੱਚ $C^{02}$ ਗੈਸ ਪੈਦਾ ਹੋ ਰਹੀ ਹੈ। ਇਹ ਗੈਸ ਹਵਾ ਵਿੱਚ ਮੌਜੂਦ ਸੀ ਜੋ ਹੁਣ ਵੱਧ ਕੇ 38 ਹਿੱਸੇ ਇੱਕ ਲੱਖ ਵਿੱਚ ਹੋ ਗਈ ਹੈ। ਜਿਸਦੇ ਸਿੱਟੇ ਵਜੋਂ ਸੂਰਜ ਤੋਂ ਆਈ ਗਰਮੀ ਘੱਟ ਮਾਤਰਾ ਵਿੱਚ ਵਾਪਸ ਖਲਾਅ ਵਿੱਚ ਜਾ ਰਹੀ ਹੈ ਸਿੱਟੇ ਵਜੋਂ ਸਮੁੱਚੀ ਧਰਤੀ ਦਾ ਤਾਪਮਾਨ ਵੱਧ ਰਿਹਾ ਹੈ ਅਤੇ ਗਰਮੀ ਦਾ ਬਹੁਤਾ ਹਿੱਸਾ ਸਮੁੰਦਰ ਜ਼ਜਬਾ ਕਰ ਰਹੇ ਹਨ। ਇਸਦਾ ਇੱਕ ਕਾਰਦ ਵਾਯੂਮੰਡਲ ਵਿੱਚ ਪਿਛਲੇ ਸੌ ਸਾਲਾਂ ਵਿੱਚ ਮੀਥੇਨ ਗੈਸ ਵਿੱਚ 145 ਫੀਸਦੀ ਦਾ ਵਾਧਾ ਹੋ ਗਿਆ ਹੈ ਇਹ ਵੀ ਗਰਮੀ ਨੂੰ ਖਲਾਅ ਵਿੱਚ ਜਾਣੋਂ ਰੋਕਣ ਦਾ ਕੰਮ ਕਰ ਰਹੀ ਹੈ। ਇਸ ਪ੍ਰਭਾਵ ਨੂੰ ਸਾਇੰਸਦਾਨ ਗਰੀਨ ਹਾਊਸ ਅਫੈੱਕਟ ਕਹਿੰਦੇ ਹਨ।

**ਧਰਤੀ ਦੇ ਗਰਮ ਹੋਣ ਦੇ ਪ੍ਰਮਾਣ:** ਧਰਤੀ ਦੇ ਗਰਮਾਉਣ ਦਾ ਸਭ ਤੋਂ ਵੱਡਾ ਪ੍ਰਮਾਣ ਵੱਖਰੇ ਵੱਖਰੇ ਮਹਾਂਦੀਪਾਂ ਵਿੱਚ ਬਰਫ਼ ਦੇ ਗਲੇਸ਼ੀਅਰਾਂ ਦਾ ਪਿਘਲਕੇ ਘਟ ਜਾਣਾ ਹੈ। ਅਮਰੀਕਾ ਦਾ ਗਰਿਨੈਲ ਗਲੇਸ਼ੀਅਰ 90 ਫੀਸਦੀ ਖੁਰ ਚੁੱਕਾ ਹੈ, ਯੁਗਾਂਡਾ ਵਿੱਚ ਰਿਵੈਜ਼ੋਰੀ ਬੁਰੀ ਤਰ੍ਹਾਂ ਖੁਰ ਰਿਹਾ ਹੈ। ਉੱਤਰੀ ਅਮਰੀਕਾ ਦੇ ਬੈਰਿੰਗ ਗਲੇਸ਼ੀਅਰ ਦੀ ਲੰਬਾਈ 7 ਮੀਲ ਘੱਟ ਚੁੱਕੀ ਹੈ ਜਦੋਂ ਕਿ ਇਸਦਾ 20 ਤੋਂ 25 ਫੀਸਦੀ ਭਾਗ ਘੱਟ ਚੁੱਕਾ ਹੈ। ਕੀਨੀਆ ਦਾ ਦਾ ਲੈਵਿਸ ਗਲੇਸ਼ੀਅਰ 40 ਫੀਸਦੀ ਘੱਟ ਚੁੱਕਾ ਹੈ। ਅੰਦਾਜ਼ਾ ਹੈ ਕਿ ਅਫਰੀਕਾ ਅਤੇ ਅਮਰੀਕਾ ਵਿੱਚ ਉੱਚੇ ਪਹਾੜਾਂ ਤੇ ਪਈ ਬਰਫ਼ ਸਾਰੀ ਦੀ ਸਾਰੀ ਅਗਲੇ 15 ਸਾਲਾਂ ਵਿੱਚ ਪਿਘਲ ਜਾਵੇਗੀ। ਅਫਰੀਕਾ ਵਿੱਚ ਕਾਲੀ ਮੰਜਾਰੋ ਪਹਾੜ ਤੇ ਗਲੇਸ਼ੀਅਰ 1912 ਤੋਂ 1978 ਤੱਕ ਜਿਸ ਰਫ਼ਤਾਰ ਨਾਲ ਪਿਘਲ ਰਿਹਾ ਸੀ, 1978 ਤੋਂ 2000 ਤੱਕ ਉਸਤੋਂ 32 ਗੁਣਾ ਰਫ਼ਤਾਰ ਨਾਲ ਪਿਘਲਿਆ ਅਤੇ 2000 ਤੋਂ 2006 ਤੱਕ ਇਹ ਇਸ ਤੋਂ 3 ਗੁਣਾ ਵੱਧ ਗਤੀ ਨਾਲ ਪਿਘਲਿਆ। ਇਸੇ ਤਰ੍ਹਾਂ ਭਾਰਤ ਵਿੱਚ ਗੰਗੋਤਰੀ ਗਲੇਸ਼ੀਅਰ ਹੁਣ 30 ਮੀਟਰ ਪ੍ਰਤੀ ਸਾਲ ਦੀ ਰਫ਼ਤਾਰ ਨਾਲ ਘੱਟ ਰਿਹਾ ਹੈ ਜੋ 1935 ਵਿੱਚ 7 ਮੀਟਰ ਪ੍ਰਤੀ ਸਾਲ ਹੈ।

ਪਿਛਲੀ ਇੱਕ ਸਦੀ ਵਿੱਚ ਸਮੁੰਦਰੀ ਪਾਣੀ ਦੀ ਸਤਹ 9 ਇੰਚ ਉਪਰ ਆ ਚੁੱਕੀ ਹੈ ਜਿਸ ਵਿਚੋਂ 6 ਇੰਚ ਗਲੇਸ਼ੀਅਰਾਂ ਦੀ ਬਰਫ਼ ਪਿਘਲਣ ਕਰਕੇ ਹੈ ਤੇ 3 ਇੰਚ, ਸਮੁੰਦਰ ਦੇ ਪਾਣੀ ਦਾ ਤਾਪਕ੍ਰਮ ਵੱਧਣ ਕਰਕੇ ਹੈ।

**ਅਸਰ:** ਅਮਰੀਕਾ ਵਿੱਚ ਇੱਕ ਅਧਿਐਨ ਮੁਤਾਬਕ ਪਿਛਲੇ 40 ਸਾਲਾਂ ਵਿੱਚ ਹੜ੍ਹਾਂ, ਸੋਕਿਆਂ ਅਤੇ ਤੂਫਾਨਾਂ ਵਗੈਰਾ ਕਾਰਨ ਹੇਠ ਲਿਖੇ ਅਨੁਸਾਰ ਨੁਕਸਾਨ ਹੋਇਆ ਹੈ।

1960 ਤੋਂ 1969 ਤੱਕ 19 ਖਰਬ ਰੁਪਏ
1970 ਤੋਂ 1979 ਤੱਕ 24 ਖਰਬ ਰੁਪਏ
1980 ਤੋਂ 1989 ਤੱਕ 38 ਖਰਬ ਰੁਪਏ
1988 ਤੋਂ 1997 ਤੱਕ 132 ਖਰਬ ਰੁਪਏ

ਧਰਤੀ ਦਾ ਤਾਪਕ੍ਰਮ ਵੱਧਣ ਨਾਲ ਟੁੰਡਰਾ ਅਤੇ ਅਲਾਸਕਾ ਵਰਗੇ ਇਲਾਕੇ, ਜਿੱਥੇ ਧਰਤੀ ਠੰਢ ਨਾਲ ਪੱਕੇ ਤੌਰ ਤੇ ਜੰਮੀ ਹੋਈ ਹੈ, ਉਪਰੋਂ ਦਲਦਲ ਦਾ ਰੂਪ ਧਾਰਣ ਕਰਦੇ ਜਾ ਰਹੇ ਹਨ ਅਤੇ ਇਹਨਾਂ ਦਲਦਲਾਂ ਵਿੱਚ ਘਾਹ ਫੂਸ ਗਲ ਕੇ ਮਿਥੇਨ ਗੈਸ ਪੈਦਾ ਕਰ ਰਿਹਾ ਹੈ ਜੋ ਧਰਤੀ ਨੂੰ ਹੋਰ ਗਰਮਾਉਣ ਵਿੱਚ ਹਿੱਸਾ ਪਾ ਰਿਹਾ ਹੈ। ਉੱਸਟਰ ਕੈਪ ਨੇ 1980 ਤੋਂ 1995 ਤੱਕ 15 ਉਹਨਾ ਥਾਵਾਂ ਦਾ ਲਗਾਤਾਰ ਅਧਿਐਨ ਕੀਤਾ ਜਿੱਥੇ ਧਰਤੀ ਥੱਲਿਓਂ ਠੰਢ ਨਾਲ ਜੰਮੀ ਹੋਈ ਸੀ ਅਤੇ ਦੇਖਿਆ ਕਿ ਉਹਨਾਂ ਥਾਵਾਂ ਦਾ ਤਾਪਕ੍ਰਮ 0.5 ਡਿਗਰੀ ਸੈਂਟੀਗਰੇਟ ਤੋਂ 1.5 ਡਿਗਰੀ ਸੈਂਟੀਗਰੇਟ ਵੱਧ ਚੁੱਕਾ ਹੈ। ਜਿਸ ਕਾਰਣ ਇਹਨਾਂ ਵਿਚੋਂ ਕਈ ਥਾਂ ਪੱਕੇ ਤੌਰ ਤੇ ਜੰਮੇ ਰਹਿਣ ਦੀ ਥਾਂ ਦਲਦਲਾਂ ਵਿੱਚ ਤਬਦੀਲ ਹੁੰਦੀਆਂ ਜਾ ਰਹੀਆਂ ਹਨ। ਸੰਸਾਰ ਸਿਹਤ ਸੰਸਥਾ ਮੁਤਾਬਿਕ ਧਰਤੀ ਦੇ ਗਰਮਾਉਣ ਕਾਰਣ ਮਲੇਰੀਆ ਅਤੇ ਡੇਂਗੂ ਦੇ



ਕੇਸਾਂ ਵਿੱਚ ਵਾਧਾ ਹੋਇਆ ਅਤੇ 1 ਲੱਖ 60 ਹਜਾਰ ਲੋਕ ਪਹਿਲਾਂ ਨਾਲੋਂ ਵੱਧ ਮਰੇ ਜੇ ਧਰਤੀ ਇੰਜ ਹੀ ਗਰਮਾਉਂਦੀ ਰਹੀ ਤਾਂ 2020 ਤੱਕ ਇਹ ਗਿਣਤੀ ਦੁੱਗਣੀ ਹੋ ਜਾਣ ਦੇ ਅਸਾਰ ਹਨ। ਮਾਰੂ ਗਰਮੀ ਕਾਰਣ ਜੂਨ 2005 ਵਿੱਚ ਭਾਰਤ ਵਿੱਚ ਲੱਗਭਗ 1700 ਮੌਤਾਂ ਹੋਈਆਂ। ਪਰ ਯੂਰਪ, ਜਿਸ ਨੂੰ ਠੰਢਾ ਮੰਨਿਆ ਜਾਂਦਾ ਹੈ, ਵਿੱਚ ਗਰਮੀ ਕਾਰਨ 35000 ਮੌਤਾ ਹੋਈਆਂ।

ਟਵੂਲ ਦੇਸ਼ ਜਿਸਦੇ ਟਾਪੂਆਂ ਦੀ ਔਸਤ ਉਚਾਈ ਸਮੁੰਦਰੀ ਸਤਹ ਤੋਂ 5 ਮੀਟਰ ਹੈ, ਦਾ ਇੱਕ ਟਾਪੂ ਚੜ੍ਹਦੇ ਹੋਏ ਪਾਣੀ ਨੇ ਖ਼ੋਰ ਦਿੱਤਾ ਹੈ ਅਤੇ ਬਾਕੀ ਟਾਪੂਆਂ ਵਿੱਚ ਵੀ ਜਵਾਰਭਾਟੇ ਸਮੇਂ ਜਿੱਥੇ ਕਦੀ ਪਹਿਲਾਂ ਪਾਣੀ ਨਹੀਂ ਸੀ ਚੜ੍ਹਿਆ, ਸੜਕਾਂ, ਘਰ ਅਤੇ ਫਸਲਾਂ ਚੜ੍ਹਦਾ ਸਮੁੰਦਰੀ ਪਾਣੀ ਤਬਾਹ ਕਰ ਰਿਹਾ ਹੈ। ਸਮੁੰਦਰੀ ਪਾਣੀ ਦੇ ਚੜ੍ਹਨ ਕਰਕੇ ਧਰਤੀ ਖਾਰੀ ਹੋ ਗਈ ਹੈ ਅਤੇ ਫਸਲ ਉਗਾਉਣ ਲਈ ਉਹਨਾ ਨੂੰ ਮਿੱਟੀ ਭਰੇ ਪੀਪੇ ਵਰਤੋ ਕਰਨੇ ਪੈ ਰਹੇ ਹਨ। ਹੁਣ ਜਵਾਰ ਭਾਟੇ ਸਮੇਂ ਉੱਥੇ ਪਾਣੀ ਸਿੰਮ ਕੇ ਧਰਤੀ ਥੱਲਿਓਂ ਉਪਰ ਆ ਜਾਂਦਾ ਹੈ। ਸੰਨ 2000 ਵਿੱਚ ਇਥੋਂ ਦੇ ਕੁਦਰਤੀ ਸੋਮਿਆ ਦੇ ਸਹਾਇਕ ਵਜ਼ੀਰ ਤੇਲੇ ਕੇ ਪੀ ਲਾਉਟੀ, ਹੇਗ ਵਿਖੇ ਕਿਊਟੋ ਪਰੋਟੋਕੋਲ ਦੇ ਮਸੌਦੇ ਨੂੰ ਅੰਤਮ ਰੂਪ ਦੇਣ ਲਈ ਵਾਸਤਾ ਪਾਇਆ। ਕਿਊਟੋ ਪਰੋਟੋਕੋਲ ਸਾਰੇ ਦੇਸ਼ਾਂ ਦਾ ਇੱਕ ਸਹਿਮਤੀ ਪੱਤਰ ਹੈ ਜਿਸ ਵਿੱਚ ਵਾਤਾਵਰਣ ਵਿੱਚ ਗਰਮੀ ਸੋਖਣ ਵਾਲੀਆਂ ਗੈਸਾਂ ਦੇ ਨਿਕਾਸ ਨੂੰ ਘੱਟ ਕਰਨ ਬਾਰੇ ਯਤਨ ਕਰਨ ਲਈ ਕਿਹਾ ਗਿਆ ਹੈ। ਇੱਥੇ ਇਹ ਦੱਸਣਾ ਗਲਤ ਨਹੀਂ ਹੋਵੇਗਾ ਕਿ ਸਾਰੇ ਦੇਸ਼ ਇਸ ਸਹਿਮਤੀ ਪੱਤਰ ਨੂੰ ਲਾਗੂ ਕਰਨ ਲਈ ਯਤਨ ਕਰ ਰਹੇ ਹਨ ਪਰ ਅਮਰੀਕਾ ਜਿੱਥੇ ਇਹ ਗੈਸਾਂ ਸਭ ਤੋਂ ਵੱਧ ਪੈਦਾ ਹੁੰਦੀਆਂ ਹਨ, ਇਸਨੂੰ ਨਾ ਲਾਗੂ ਕਰਨ ਲਈ ਅੜਿਆ ਹੋਇਆ ਹੈ।

ਟਵੂਲ ਦੇ ਰਾਸ਼ਟਰਪਤੀ, ਜਿਥੋਂ ਦੀ ਕੁਲ ਜੰਨ ਸੰਖਿਆ ਲੱਗਭਗ 11 ਹਜਾਰ ਹੈ, ਕਹਿ ਚੁੱਕੇ ਹਨ ਕਿ ਉਹ ਸਾਰੇ ਦੇਸ਼ ਨੂੰ ਕਿਸੇ ਥਾਂ ਜਗ੍ਹਾ ਮੁੱਲ ਲੈ ਕੇ ਲਿਜਾਣ ਦੀ ਸੋਚ ਰਹੇ ਹਨ। 1997 ਵਿੱਚ ਮਾਈਕਰੋਨੇਸ਼ੀਆ ਦੇ ਰਾਸ਼ਟਰਪਤੀ ਜੈਕੋਬ ਨੈਨਾ ਨੇ ਦੱਸਿਆ ਕਿ ਚੜ੍ਹ ਰਹੇ ਪਾਣੀ ਕਾਰਨ ਉਹਨਾ ਨੂੰ ਕਈ ਟਾਪੂ ਖਾਲੀ ਕਰਨੇ ਪਏ ਹਨ। ਸਮੁੰਦਰ ਦੇ ਵੱਧਦੇ ਤਾਪਕ੍ਰਮ ਕਰਕੇ, ਸਮੁੰਦਰੀ ਜੀਵ ਕੋਰਾਲ (ਦਿਖਣ ਨੂੰ ਪੱਥਰਾਂ ਵਰਗੇ ਰੰਗਦਾਰ ਪਰ ਅਸਲ ਵਿੱਚ ਸਮੁੰਦਰੀ ਜੀਵ) ਬੜੀ ਤੇਜੀ ਨਾਲ ਮਰ ਰਹੇ ਹਨ ਅਤੇ ਕਈ ਥਾਈਂ 90 ਫੀਸਦੀ ਤੱਕ ਮਰ ਚੁੱਕੇ ਹਨ। ਵਿਗਿਆਨੀ ਇਹਨਾਂ ਨੂੰ ਸਮੁੰਦਰੀ ਜੰਗਲਾਂ ਦਾ ਨਾ ਦਿੰਦੇ ਹਨ। ਇੱਕ ਅੰਦਾਜ਼ੇ ਮੁਤਾਬਿਕ ਹੁਣ ਤੱਕ ਕੁਲ ਸਮੁੰਦਰਾਂ ਵਿੱਚ 20 ਫੀਸਦੀ ਤੱਕ ਕੁਰਾਲ ਮਰ ਚੁੱਕੇ ਹਨ ਜਿਸ ਕਾਰਨ ਉਹਨਾ ਤੇ ਨਿਰਭਰ ਮੱਛੀਆ ਅਤੇ ਉਨ੍ਹਾਂ ਤੇ ਨਿਰਭਰ ਹੋਰ ਸਮੁੰਦਰੀ ਜੀਵਾਂ ਦੀ ਗਿਣਤੀ ਘੱਟ ਰਹੀ ਹੈ।

ਕੁਝ ਪੰਛੀ ਜਿਵੇਂ ਅਮਰੀਕਾ ਦਾ ਸੂਟੀ ਸ਼ੀਅਰ ਵਾਟਰ 1987 ਤੋਂ 1994 ਦਰਮਿਆਨ 90 ਫੀਸਦੀ ਘੱਟ ਗਿਆ ਹੈ ਉਹਨਾਂ ਦੇ ਘਟਣ ਦਾ ਕਾਰਨ ਸਮੁੰਦਰ ਦੇ ਵੱਧਦੇ ਤਾਪਕ੍ਰਮ ਕਰਕੇ ਉਹਨਾਂ ਮੱਛੀਆਂ ਦੀ ਗਿਣਤੀ ਘੱਟ ਜਾਣਾ ਜੋ ਸ਼ੀਅਰ ਵਾਟਰ ਖਾਂਦਾ ਸੀ। ਠੰਡੀਆਂ ਥਾਵਾਂ ਤੇ ਵੱਧਦੇ ਤਾਪਕ੍ਰਮ ਕਰਕੇ ਪੰਛੀਆਂ ਨੇ ਘੱਟ ਪ੍ਰਵਾਸ ਕਰਨਾ ਸ਼ੁਰੂ ਕਰ ਦਿੱਤਾ ਹੈ। ਇੱਕ ਅਧਿਐਨ ਮੁਤਾਬਿਕ ਇਕੱਲੇ ਅਮਰੀਕਾ ਮਹਾਂਦੀਪ ਵਿੱਚ 9600 ਤਰ੍ਹਾਂ ਪੰਛੀਆਂ ਦੀ ਗਿਣਤੀ ਵਿੱਚ 11 ਫੀਸਦੀ ਤੱਕ ਕਮੀ ਆਈ ਹੈ। ਅਮਰੀਕਾ ਦੇ ਇਕੱਲੇ ਕਿੰਗ ਜਾਰਜ ਟਾਪੂ ਵਿੱਚ 40 ਫੀਸਦੀ ਪੈਂਗੁਅਨ ਘੱਟ ਚੁੱਕੇ ਹਨ ਅਤੇ ਐਨਟਾਰਕਟਿਕਾ ਵਿੱਚ ਕਿੰਗ ਪੈਂਗੂਅਨ ਅੱਧੇ ਰਹਿ ਗਏ ਹਨ। ਆਸਟ੍ਰੇਲੀਆਈ ਅਤੇ ਅਮਰੀਕੀ ਸਾਇੰਸਦਾਨਾਂ ਦੇ ਸਾਂਝੇ ਅਧਿਐਨ ਮੁਤਾਬਕ ਧਰਤੀ ਦੇ ਵੱਧ ਰਹੇ ਤਾਪਕ੍ਰਮ ਕਰਕੇ ਆਸਟ੍ਰੇਲੀਆ ਸਥਾਈ ਤੌਰ ਤੇ ਸੋਕੇ ਦੇ ਕਿਨਾਰੇ ਤੇ ਹੈ।

**ਸਿੱਟਾ:** ਜੇਕਰ ਧਰਤੀ ਦਾ ਗਰਮਾਉਣਾ ਇਸੇ ਤਰ੍ਹਾਂ ਹੀ ਜਾਰੀ ਰਿਹਾ ਤਾਂ ਉਹ ਦਿਨ ਦੂਰ ਨਹੀਂ ਜਦੋਂ ਮਨੁੱਖ ਅਤੇ ਹੋਰ ਜੀਵ ਜੰਤੂਆਂ ਅਤੇ ਜਨ ਜਾਤੀਆਂ ਦਾ ਧਰਤੀ ਤੇ ਰਹਿਣਾ ਮੁਸ਼ਕਲ ਹੋ ਜਾਵੇਗਾ। ਦਰਿਆਵਾਂ ਵਿੱਚ ਪਾਣੀ ਸਿਰਫ ਮੀਂਹ ਸਮੇਂ ਹੀ ਹੋਵੇਗਾ ਤੇ ਬਰਫ਼ ਪਿਘਲ ਕੇ ਲਗਾਤਾਰ ਵਹਿਣ ਵਾਲੇ ਦਰਿਆ ਖਤਮ ਹੋ ਜਾਣਗੇ। ਭਵਿੱਖ ਵਿੱਚ ਸਮੁੰਦਰ ਤੱਟਾਂ ਤੇ ਰਹਿਣ ਵਾਲੇ ਲੋਕਾਂ ਨੂੰ ਬਰਫ਼ ਪਿਘਲਣ ਤੇ ਸਮੁੰਦਰ ਦੇ ਪਾਣੀ ਦਾ ਤਾਪਮਾਨ ਵੱਧਣ ਕਾਰਨ ਪਾਣੀ ਦੇ ਚੜ੍ਹਾਅ ਕਾਰਣ ਉੱਚੀਆਂ ਥਾਵਾਂ ਤੇ ਜਾਣਾ ਪਵੇਗਾ ਜਿਸ ਕਾਰਨ ਕਰੋੜਾਂ ਲੋਕ ਪ੍ਰਭਾਵਿਤ ਹੋਣਗੇ। ਸਮੁੰਦਰ ਵਿਚਲੇ ਬਹੁਤ ਜੀਵ ਜੰਤੂ ਅਤੇ ਮੱਛੀਆਂ ਖਤਮ ਹੋ ਜਾਣਗੇ ਤੇ ਉਹਨਾਂ ਸਮੁੰਦਰ ਜੀਵਾਂ ਤੇ ਨਿਰਭਰ ਲੋਕਾਂ ਇਹ ਪਰੇਸ਼ਾਨੀ ਦਾ ਸਬੱਬ ਹੋਵੇਗਾ ਨਾਂ ਹੀ ਸਰਕਾਰਾਂ ਤੇ ਨਾ ਹੀ ਲੋਕ ਗਰਮੀ ਦਾ ਸਬੱਬ ਬਣੀਆਂ ਗੈਸਾਂ ਨੂੰ ਘਟਾ ਸਕਦੇ ਹਨ। ਪਰ ਲੋੜ ਹੈ ਕਿ ਲੋਕ ਅਤੇ ਸਰਕਾਰਾਂ ਇਸ ਬਾਰੇ ਜਾਗਰੂਕ ਹੋਣ ਤੇ ਉਹਨਾਂ ਪਦਾਰਥਾਂ ਦਾ ਘੱਟ ਤੋਂ ਘੱਟ ਪ੍ਰਯੋਗ ਕਰਨ ਜੋ ਧਰਤੀ ਨੂੰ ਗਰਮਾਉਣ ਵਿੱਚ ਸਹਾਈ ਹੋ ਰਹੀਆਂ ਹਨ। ਊਰਜਾ ਦੇ ਕੁਦਰਤੀ ਸੋਮਿਆਂ ਦੀ ਖੋਜ਼ ਪੜਤਾਲ ਕਰਕੇ ਵਰਤੋਂ ਵਿੱਚ ਲਿਆਂਦਾ ਜਾਵੇ ਤਾਂ ਕਿ ਧਰਤੀ ਦੇ ਤਾਪ ਨੂੰ ਘਟਾਇਆ ਜਾਵੇ।

**'ਤਰਕਸ਼ੀਲ' ਦੇ ਸਮੂਹ ਹਮਦਰਦਾਂ, ਪਾਠਕਾਂ, ਲੇਖਕਾਂ, ਜ਼ੋਨ ਮੁਖੀਆਂ ਤੇ ਇਕਾਈਆਂ ਦੇ ਮੈਂਬਰਾਂ ਨੂੰ ਅਪੀਲ ਹੈ ਕਿ ਉਹ ਮੈਗਜ਼ੀਨ ਵਿਚ ਛਪਣ ਹਿਤ ਭੇਜਿਆ ਜਾਂਦਾ ਮੈਟਰ ਦੂਸਰੇ ਅੰਕ ਦੇ ਆਉਣ ਵਾਲੇ ਮਹੀਨੇ ਤੋਂ ਪਹਿਲੇ ਮਹੀਨੇ ਦੀ 10 ਤਾਰੀਖ ਤੱਕ ਭੇਜ ਦਿਆ ਕਰਨ ਤਾਂ ਕਿ ਮੈਟਰ ਦੀ ਚੋਣ ਕਰਕੇ ਛਾਪਣ ਵਿੱਚ ਅਦਾਰੇ ਨੂੰ ਕਿਸੇ ਦਿੱਕਤ ਦਾ ਸਾਹਮਣਾ ਨਾ ਕਰਨਾ ਪਵੇ। ਇਹ ਖਿਆਲ ਰੱਖਿਆ ਜਾਵੇ ਕਿ ਸਰਗਰਮੀਆਂ ਦੋਬਾਰਾ ਨਾ ਭੇਜੀਆਂ ਜਾਣ। ਮੈਗਜ਼ੀਨ ਦੀ ਬੇਹਤਰੀ ਲਈ ਸੁਝਾਵਾਂ ਤੇ ਆਲੋਚਨਾ ਵਾਲੇ ਖ਼ਤ ਜਰੂਰੀ ਹਨ।**

**ਅਦਾਰਾ**

ਕੀ ਪੋਲੀਓ, ਬੁਖਾਰ ਵਿੱਚ ਕੱਪੜਾ ਲਹਿ ਜਾਣ/ ਹਵਾ ਲੱਗਣ ਨਾਲ ਹੁੰਦਾ ਹੈ ਅਤੇ ਕੀ ਪੋਲੀਓ ਵੈਕਸੀਨ ਨਾਲ ਵਾਕਿਆ ਹੀ ਇਹ ਖਤਮ ਹੋ ਜਾਵੇਗਾ?

**ਰਵਿੰਦਰ ਕੁਮਾਰ ਅਰੋੜਾ (ਫਰੀਦਕੋਟ)**

ਇਹ ਭਰਮ ਹੈ ਜੋ ਇਸ ਕਰਕੇ ਪੈਦਾ ਹੋਇਆ ਹੈ ਕਿਉਂਕਿ ਪੋਲੀਓ ਵਾਇਰਸ ਦਾ ਹਮਲਾ ਜਦੋਂ ਕੇਂਦਰੀ ਤੰਤੂ ਸਿਸਟਮ ਤੇ ਹੁੰਦਾ ਹੈ ਤਾ ਬੁਖ਼ਾਰ ਹੁੰਦਾ ਹੈ ਅਤੇ ਬੁਖਾਰ ਤੋਂ ਬਾਅਦ ਕੋਈ ਨਾ ਕੋਈ ਅੰਗ ਲੱਤਾਂ/ਬਾਹਾਂ ਮਾਰੀਆਂ ਜਾਂਦੀਆਂ ਹਨ। ਪੁਰਾਣੇ ਸਮੇਂ ਤੋਂ ਮਲੇਰੀਏ ਨੂੰ ਛੱਡ ਕੇ ਜੋ ਇੱਕ ਦਿਨ ਛੱਡ ਕੇ ਚੜ੍ਹਦਾ ਸੀ ਨੂੰ ਇਕੋ ਸ਼੍ਰੇਣੀ ਵਿੱਚ ਰੱਖਿਆ ਜਾਂਦਾ ਸੀ ਯਾਨੀ ਸਰੀਰ ਦਾ ਗਰਮ ਹੋਣਾ, ਤਾਪ ਚੜ੍ਹਨਾ।

ਕਿਉਂਕਿ ਤਾਪਾਂ ਦਾ ਵਖਰੇਵਾਂ ਕਰਨ ਦੇ ਸਾਧਨ ਨਹੀਂ ਸਨ ਤਾਂ ਬੁਖਾਰ ਦੋ ਕਿਸਮਾਂ ਦੇ ਸਨ। ਪਹਿਲਾ ਜੋ ਚੜ੍ਹਦਾ ਸੀ ਅਤੇ ਲਹਿ ਜਾਂਦਾ ਸੀ ਬੱਸ ਥੋੜ੍ਹੀ ਕਮਜ਼ੋਰੀ ਮਹਿਸੂਸ ਹੁੰਦੀ ਸੀ, ਦੂਸਰਾ ਜੋ ਲਗਾਤਾਰ ਰਹਿੰਦਾ ਸੀ ਜਿਵੇਂ ਕਿ ਤਪਦਿਕ ਜਿਸ ਨੂੰ ਖਈ ਰੋਗ ਵੀ ਆਖਿਆ ਜਾਂਦਾ ਸੀ। ਇਸ ਰੋਗ ਨਾਲ ਪੁਰਾਣੇ ਸਮਿਆਂ ਵਿੱਚ ਅਕਸਰ 2-3 ਸਾਲਾਂ ਵਿੱਚ ਮਨੁੱਖ ਦੀ ਮੌਤ ਹੋ ਜਾਂਦੀ ਸੀ। ਇਹ ਤੀਸਰੀ ਕਿਸਮ ਜਿਸ ਦਾ ਅਸਰ ਇਹ ਸੀ ਕਿ ਆਦਮੀ ਦੇ ਅੰਗ ਮਾਰੇ ਜਾਂਦੇ ਸਨ ਦਾ ਕੋਈ ਵਖਰੇਵਾਂ ਨਹੀਂ ਸੀ। ਇਸ ਵਿੱਚ ਮਨੁੱਖ ਮਰਦਾ ਵੀ ਨਹੀਂ ਅਤੇ ਬਾਅਦ ਦਾ ਅਸਰ ਵੀ ਅੰਗ ਮਾਰੇ ਜਾਣ ਵਰਗਾ ਸੀ। ਇਹ ਤਾਪ ਤਪਦਿਕ ਵੀ ਨਹੀਂ ਸੀ ਅਤੇ 5-7 ਦਿਨਾਂ ਵਿੱਚ ਉੱਤਰ ਵੀ ਜਾਂਦਾ ਸੀ।

ਅਜੇ ਵੀ ਦੇਖਣ ਨੂੰ ਮਿਲਦਾ ਹੈ ਕਿ ਭਾਵੇਂ ਗਰਮੀ ਹੋਵੇ ਜਿਥੇ ਅਗਿਆਨਤਾ ਹੈ ਰੋਗੀ ਉਪਰ ਕੱਪੜੇ ਇਥੋਂ ਤੱਕ ਕਿ ਰਜਾਈ ਵਗੈਰਾ ਵੀ ਪਾ ਦਿੱਤੀ ਹੈ। ਇਸ ਹਾਲਤ ਵਿੱਚ ਅਕਸਰ ਬਾਂਹਾਂ ਜਾਂ ਲੱਤਾਂ ਹੀ ਨੰਗੇ ਹੋਣ ਦਾ ਅਵਸਰ ਪੈਦਾ ਹੋ ਸਕਦਾ ਸੀ। ਸੋ ਪੋਲੀਓ ਹਮਲੇ ਤੋਂ ਬਾਅਦ ਲੱਤਾਂ ਜਾਂ ਬਾਂਹ ਮਾਰੇ ਜਾਣ ਨੂੰ ਬੁਖਾਰ ਵਿੱਚ ਲੱਤ ਬਾਂਹ ਨੰਗੇ ਹੋ ਜਾਣ ਨਾਲ ਜੋੜਿਆ ਜਾਣ ਲੱਗਾ। ਅਸਲ ਕਾਰਣ ਸਰੀਰ ਵਿਚਲੇ ਲੱਤਾਂ ਜਾਂ ਬਾਹਾਂ ਦੀ ਹਿੱਲਜੁਲ ਨੂੰ ਕਰਨ ਵਾਲੇ ਤੰਤੂਆਂ ਦੇ ਪੋਲੀਓ ਹਮਲੇ ਵਿੱਚ ਮਾਰੇ ਜਾਣਾ ਹੈ।

ਉਮੀਦ ਸੌ ਫੀਸਦੀ ਹੈ। ਉਮੀਦ ਇਸ ਗੱਲ ਤੋਂ ਹੈ ਕਿ ਮਨੁੱਖ ਨੇ ਪੋਲੀਓ ਤੋਂ ਵੀ ਵੱਧ ਲੋਕਾਂ ਨੂੰ ਪੀੜਤ ਕਰਨ ਵਾਲੇ ਚੇਚਕ ਦੇ ਵਾਇਰਸ ਤੇ ਕਾਬੂ ਪਾ ਲਿਆ ਹੈ। 1976 ਤੋਂ ਬਾਅਦ ਅੱਜ ਤੱਕ ਇੱਕ ਵੀ ਚੇਚਕ ਦਾ ਰੋਗੀ ਨਹੀਂ ਪਾਇਆ ਗਿਆ। ਇਹ ਵੀ ਇੱਕ 'ਰੱਬ ਦਾ ਬਣਾਇਆ ਜੀਵ' ਸੀ ਜੋ ਸਾਇੰਸ ਨੇ ਮਾਰ ਮੁਕਾਇਆ ਹੈ ਅਤੇ ਪੋਲੀਓ ਦੇ ਵਾਇਰਸ ਨੂੰ ਵੀ ਮਾਰ ਮੁਕਾਉਣ ਦੇ ਯਤਨ ਜੋਰ ਸ਼ੋਰ ਨਾਲ ਜਾਰੀ ਹਨ।

ਪੋਲੀਓ ਦਾ ਰੋਗ ਇੱਕ ਵਾਇਰਸ ਨਾਲ ਹੁੰਦਾ ਹੈ ਜੋ ਸਾਡੇ ਸਰੀਰ ਅੰਦਰ ਭੋਜਨ, ਥੁੱਕ ਤੇ ਪਾਣੀ ਰਾਹੀਂ ਅੰਦਰ ਜਾਂਦਾ ਹੈ, ਗਲੇ ਅਤੇ ਅੰਤੜੀਆਂ ਵਿੱਚ ਵਧਦਾ ਫੁੱਲਦਾ ਹੈ ਸੈਂਟਰਲ ਨਰਵਸ ਸਿਸਟਮ ਤੇ ਹਮਲਾ ਕਰਦਾ ਹੈ ਅਤੇ ਮਲ ਰਾਹੀਂ ਸਰੀਰ ਤੋਂ ਬਾਹਰ ਆਉਂਦਾ ਹੈ। ਇਸ ਰੋਗ ਦੇ ਸਭ ਤੋਂ ਪੁਰਾਣੇ ਪ੍ਰਮਾਣ ਮਿਸਰ ਵਿੱਚ ਬੁੱਤਾਂ ਅਤੇ ਤਸਵੀਰਾਂ ਜੋ ਢਾਈ ਹਜਾਰ ਸਾਲ ਤੋਂ ਪੁਰਾਣੇ ਹਨ ਤੋਂ ਮਿਲਦਾ ਹੈ। ਇਸ ਬੀਮਾਰੀ ਕਾਰਨ ਰੋਮਨ ਰਾਜੇ ਕਲਾਡੀਅਸ ਦੀ ਲੱਤ ਵੀ ਮਾਰੀ ਹੋਈ ਸੀ। ਜਾਰਡੋ ਹੀਨ ਨੇ ਸੰਨ 1840 ਵਿੱਚ ਇਸ ਨੂੰ ਵੱਖਰੀ ਬੀਮਾਰੀ ਦੇ ਰੂਪ ਵਿੱਚ ਪਛਾਣਿਆ। ਇਹ ਵਾਇਰਸ ਲਗਭਗ 10 ਫੀਸਦੀ ਲੋਕਾਂ ਉਪਰ ਅਸਰ ਕਰਦਾ ਹੈ, ਬਾਕੀਆਂ ਦੇ ਸਰੀਰ ਦਾ ਆਤਮ ਰੱਖਿਆ ਪ੍ਰਬੰਧ ਇਸ ਵਾਇਰਸ ਨੂੰ ਮਾਰ ਮੁਕਾਉਂਦਾ ਹੈ ਅਤੇ ਜਿਨ੍ਹਾਂ ਲੋਕਾਂ ਦੇ ਸਰੀਰ ਵਿੱਚ ਇਹ ਵੜ੍ਹਦਾ ਹੈ ਉਹਨਾ ਵਿੱਚੋਂ 1 ਫੀਸਦੀ ਦੇ ਸਰੀਰ ਉਪਰ ਅੰਗ ਮਾਰਨ ਵਰਗਾ ਘਾਤਕ ਅਸਰ ਪਾਉਂਦਾ ਹੈ ਅਤੇ ਕੁਝ ਲੋਕਾਂ ਦੀ ਮੌਤ ਵੀ ਹੋ ਸਕਦੀ ਹੈ। ਇਹ ਵਾਇਰਸ ਤਿੰਨ ਤਰ੍ਹਾਂ ਦਾ ਹੈ।

ਉੱਨੀ ਸੌਵਿਆਂ ਦੇ ਸ਼ੁਰੂ ਵਿੱਚ ਇਸ ਦੀ ਵੈਕਸੀਨ ਬਨਾਉਣ ਦੇ ਯਤਨ ਸ਼ੁਰੂ ਹੋਏ ਤੇ 1960 ਤੱਕ 2 ਤਰ੍ਹਾਂ ਦੀ ਵੈਕਸੀਨ ਤਿਆਰ ਹੋ ਚੁੱਕੀ ਸੀ। ਇੱਕ ਵੈਕਸੀਨ ਹੈ ਜਿਸ ਵਿੱਚ ਤਿੰਨੋ ਤਰ੍ਹਾਂ ਦੇ ਵਾਇਰਸ ਬਿੱਲਕੁਲ ਕਮਜੋਰ ਕੀਤੇ ਹੁੰਦੇ ਹਨ ਤੇ ਦੂਸਰੀ ਹੈ ਜਿਸ ਵਿੱਚ ਵਾਇਰਸ ਦਾ ਉਹ ਹਿੱਸਾ ਨਾਕਸ ਕਰ ਦਿੱਤਾ ਜਾਂਦਾ ਹੈ ਜੋ ਮਨੁੱਖੀ ਸਰੀਰ ਤੇ ਹਮਲਾ ਕਰਦਾ ਹੈ। ਦੂਸਰੀ ਕਿਸਮ ਦੀ ਵੈਕਸੀਨ ਮੂੰਹ ਵਿੱਚ ਪਾਈ ਜਾਂਦੀ ਹੈ ਜੋ ਸਾਡੇ ਦੇਸ਼ ਵਿੱਚ ਵਰਤੀ ਜਾਂਦੀ ਹੈ।

ਉੱਤਰੀ ਤੇ ਦੱਖਣੀ ਅਮਰੀਕਾ, ਆਸਟਰੇਲੀਆ ਅਤੇ ਯੂਰਪ ਵਿੱਚੋਂ ਇਸ ਦਾ ਮੁਕੰਮਲ ਖਾਤਮਾ ਹੋ ਚੁੱਕਾ ਹੈ। 2000 ਵਿੱਚ ਇਸਦੇ ਦੁਨੀਆਂ ਵਿੱਚ 3, 50,000 ਕੇਸ ਹੋਏ ਜਦੋਂ ਕਿ 2005 ਵਿੱਚ ਸਿਰਫ 1998। ਸਾਡੇ ਦੇਸ਼ ਵਿੱਚ ਇਸਦਾ ਪੂਰਨ ਖਾਤਮਾ ਨਾ ਹੋਣ ਦਾ ਕਾਰਨ ਧਾਰਮਿਕ ਤੇ ਹੋਰ ਘੱਟ ਗਿਣਤੀ ਲੋਕਾਂ ਵਿੱਚ ਇਹ ਗਲਤ ਫਹਿਮੀ ਹੈ ਕਿ ਇਹ ਵੈਕਸੀਨ ਉਨ੍ਹਾਂ ਲੋਕਾਂ ਦੀ ਆਬਾਦੀ ਘਟਾਉਣ ਦੇ ਜ਼ਰੀਏ ਵਜੋਂ ਵਰਤੀ ਜਾ ਰਹੀ ਹੈ, ਜਿਸ ਕਰਕੇ ਕੁਝ ਲੋਕ ਪੋਲੀਓ ਡਰਾਪ ਬੱਚਿਆਂ ਨੂੰ ਸਮੇਂ ਸਿਰ ਨਹੀਂ ਪਿਲਾ ਰਹੇ। ✪

**ਲੇਖਕਾਂ ਦੇ ਨਾਂ:**

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦਾ ਬੱਚਿਆਂ ਨੂੰ ਰਚਨਾਤਮਕ ਅਤੇ ਵਿਗਿਆਨਕ ਸੇਧ ਪ੍ਰਦਾਨ ਕਰਨ ਵਾਲੀਆਂ ਬਾਲ ਕਹਾਣੀਆਂ,ਬਾਲ ਗੀਤਾਂ ਅਤੇ ਕਵਿਤਾਵਾਂ, ਰੋਚਕ ਲਤੀਫਿਆਂ ਆਦਿ ਦੀ ਪੁਸਤਕ ਛਾਪਣ ਦਾ ਵਿਚਾਰ ਹੈ। ਇਸ ਉਦੇਸ਼ ਲਈ ਪੰਜਾਬੀ ਲੇਖਕਾਂ ਤੋਂ ਰਚਨਾਵਾਂ ਦੀ ਮੰਗ ਕੀਤੀ ਜਾਂਦੀ ਹੈ। ਇਹ ਰਚਨਾਵਾਂ 30 ਸਤੰਬਰ, 2006 ਤੱਕ ਸੁਸਾਇਟੀ ਦੇ ਮੁੱਖ ਦਫਤਰ ਨੂੰ ਡਾਕ ਰਾਹੀਂ ਜਾਂ ਨਿੱਜੀ ਤੌਰ 'ਤੇ ਪਹੁੰਚਾਈਆਂ ਜਾ ਸਕਦੀਆਂ ਹਨ। ਕਿਸੇ ਵੀ ਰਚਨਾ ਲਈ ਕੋਈ ਮਿਹਨਤਾਨਾ ਨਹੀਂ ਹੋਵੇਗਾ। ਸੁਸਾਇਟੀ ਦੇ ਉਦੇਸ਼ ਦੇ ਅਨੁਕੂਲ ਅਤੇ ਮਿਆਰੀ ਰਚਨਾਵਾਂ ਨੂੰ ਹੀ ਇਸ ਸੰਗ੍ਰਹਿ ਵਿਚ ਸ਼ਾਮਲ ਕੀਤਾ ਜਾਵੇਗਾ।

ਮੁੱਖ ਦਫਤਰ



# ਤਰਕਸ਼ੀਲਤਾ ਦੇ ਪ੍ਰਚਾਰ ਹਿਤ ਮੇਰੀ ਕੈਨੇਡਾ ਫੇਰੀ

**ਬਲਵਿੰਦਰ ਬਰਨਾਲਾ**

ਮਿਥੇ ਪ੍ਰੋਗਰਾਮ ਤਹਿਤ ਸੁਰਿੰਦਰ ਬਰਾੜ ਦੇ ਰੈਸਟੋਰੈਂਟ ਵਿਚਲੇ ਹਾਲ ਵਿਚ ਮੇਰਾ ਵਿਸ਼ੇਸ਼ ਲੈਕਚਰ ਸੁਣਨ ਲਈ 100 ਕੁ ਦੇ ਕਰੀਬ ਵਿਅਕਤੀ ਪੁੱਜ ਗਏ ਸਨ। ਖੁਸ਼ੀ ਦੀ ਗੱਲ ਇਹ ਕਿ ਇਸਤਰੀਆਂ ਦੀ ਗਿਣਤੀ ਬਰਾਬਰ ਸੀ। ਵਿਸ਼ੇਸ਼ ਤੌਰ ਤੇ ਸ੍ਰੀਮਤੀ ਜਸਕੌਰ ਧਾਲੀਵਾਲ, ਸੁਰਿੰਦਰ ਬਰਾੜ ਦੀ ਪਤਨੀ ਸ੍ਰੀਮਤੀ ਪ੍ਰਿਤਪਾਲ ਬਰਾੜ ਵਲੋਂ ਇਹਨਾਂ ਸਭ ਨੂੰ ਸੱਦਾ ਦਿੱਤਾ ਗਿਆ ਸੀ। ਖਾਣੇ ਦੇ ਸਮੁੱਚੇ ਖਰਚੇ ਨੂੰ ਸੁਰਿੰਦਰ ਬਰਾੜ ਨੇ ਹੀ ਓਟ ਲਿਆ ਸੀ। ਸ਼ਾਮਲ ਵਿਅਕਤੀਆਂ ਅੰਦਰ ਭਜਨ ਸਿੰਘ ਬਰਾੜ (ਜੋ ਜੈਤੋ ਇਲਾਕੇ ਅੰਦਰ ਐਕਸੀਅਨ ਰਿਹਾ ਹੈ), ਹਰਨੇਕ ਬਰਾੜ, ਬਲਜਿੰਦਰ ਚਹਿਲ, ਮਾਸਟਰ ਮੇਵਾ ਸਿੰਘ, ਬੂਟਾ ਸਿੰਘ ਦਿਓਲ, ਅਜੈਬ ਸਿੰਘ ਬਰਾੜ, ਪ੍ਰਕਾਸ਼ ਸਿੰਘ ਮਹਾਰ, ਅਵਤਾਰ ਸਿੰਘ ਸਿੱਧੂ, ਨਿਰਮਲ ਸਿੰਘ ਸਿੱਧੂ, ਗੁਰਮਿੰਦਰ ਮਾਨ, ਬਲਜੀਤ ਸਿੰਘ ਸਿੱਧੂ, ਆਦਿ ਪੁੱਜੇ ਹੋਏ ਸਨ।

ਮੇਰੀ ਦੋ ਘੰਟਿਆਂ ਦੀ ਸਪੀਚ ਨੂੰ ਸਭ ਨੇ ਬਹੁਤ ਹੀ ਉਤਸੁਕਤਾ ਨਾਲ ਸੁਣਿਆ। ਬਹੁਤ ਸਾਰੇ ਵਹਿਮਾਂ-ਭਰਮਾਂ ਸਬੰਧੀ ਸੁਆਲ ਵੀ ਆਏ। ਕਈਆਂ ਨੇ ਰੱਬ ਸਬੰਧੀ ਸਾਡੀ ਸਮਝ ਬਾਰੇ ਵੀ ਸਪੱਸ਼ਟੀਕਰਨ ਲਏ। ਕੁਝ ਸੁਆਲ ਮੇਘ ਰਾਜ ਦੀ ਫੇਰੀ ਸਬੰਧੀ ਵੀ ਕੀਤੇ ਗਏ। ਕਈਆਂ ਨੇ ਤਾਂ ਇਹ ਸੁਆਲ ਵੀ ਕੀਤੇ ਕਿ ਸਾਨੂੰ ਦੱਸਿਆ ਜਾਵੇ ਕਿ ਉਹ ਕਿਤਾਬਾਂ ਵੇਚਣ ਹੀ ਆਇਆ ਸੀ ਜਾਂ ਤਰਕਸ਼ੀਲਤਾ ਦੇ ਪ੍ਰਚਾਰ ਸਬੰਧੀ। ਮੈਂ ਬੱਸ ਇਹੋ ਕਿਹਾ ਕਿ ਤੁਸੀਂ ਇਹ ਮੇਘ ਰਾਜ ਨੂੰ ਹੀ ਪੁੱਛੋ ਕਿ ਉਹ ਇਸ ਸੁਸਾਇਟੀ ਦਾ ਮੈਂਬਰ ਹੈ ਅਤੇ ਕਿਸੇ ਵੀ ਜ਼ਿੰਮੇਵਾਰ ਅਹੁਦੇ ਤੇ ਨਹੀਂ। ਇਹਨਾਂ ਕਿਤਾਬਾਂ ਵਿੱਚ ਇਕ ਵੀ ਕਿਤਾਬ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਪ੍ਰਕਾਸ਼ਿਤ ਨਹੀਂ ਕੀਤੀ ਗਈ ਸੀ। ਮੈਂ ਇਹੋ ਕਿਹਾ ਕਿ ਤਰਕਸ਼ੀਲ ਸੁਸਾਇਟੀ ਦਾ ਆਪਣਾ ਪ੍ਰਕਾਸ਼ਕੀ ਅਦਾਰਾ ਹੈ। ਇਸ ਸੈਮੀਨਾਰ ਵਿਚ ਕਈ ਧਾਰਮਿਕ ਖਿਆਲਾਂ ਵਾਲੇ ਵਿਅਕਤੀ ਵੀ ਸਨ। ਉਹਨਾਂ ਦੇ ਸੁਆਲਾਂ ਦੇ ਉੱਤਰ ਦਿੰਦਿਆਂ ਸਮੇਂ ਉਹਨਾਂ ਦੀਆਂ ਭਾਵਨਾਵਾਂ ਦੀ ਕਦਰ ਕੀਤੀ ਗਈ। ਪਰੰਤੂ ਸੁਸਾਇਟੀ ਦੇ ਉਦੇਸ਼ਾਂ ਅਤੇ ਨਿਸ਼ਾਨੇ ਬਾਰੇ ਹਰ ਗੱਲ ਸਪੱਸ਼ਟ ਕੀਤੀ ਗਈ। ਸਟੇਜ ਤੇ ਹਰਨੇਕ ਧਾਲੀਵਾਲ ਮੇਰਾ ਸਾਥ ਦੇ ਰਿਹਾ ਸੀ।

**ਵਿਨੀਪੈਗ ਅੰਦਰ ਤਰਕਸ਼ੀਲਾਂ ਦੇ ਐਡਹਾਕ ਯੂਨਿਟ ਦੀ ਸਥਾਪਨਾ:**

ਰਾਤ ਨੂੰ ਹਰਨੇਕ ਬਰਾੜ ਦੇ ਘਰ 15-20 ਸਰਗਰਮ ਵਿਅਕਤੀਆਂ ਦੀ ਮੀਟਿੰਗ ਰੱਖੀ ਗਈ ਜਿੱਥੇ ਮੈਨੂੰ ਖਾਣਾ ਵੀ ਦਿੱਤਾ ਜਾਣਾ ਸੀ। ਸੋ ਇਸ ਦਆਵਤ ਤੇ ਅਸੀਂ ਉਥੇ ਤਰਕਸ਼ੀਲ ਅਦਾਰਾ ਸਥਾਪਿਤ ਕਰਨ ਦਾ ਵਿਚਾਰ ਸਾਂਝਾ ਕੀਤਾ। ਭਾਵੇਂ ਵਿਨੀਪੈਗ ਵਰਗੇ ਲੰਬੇ ਚੌੜੇ ਸ਼ਹਿਰ ਵਿਚ ਜਿਥੇ ਪੰਜਾਬੀਆਂ ਦੀ ਗਿਣਤੀ ਕਾਫੀ ਘੱਟ ਹੈ, ਕੰਮਾਂ ਤੋਂ ਵਿਹਲ ਕੱਢਕੇ ਦੂਰੋਂ ਦੂਰੋਂ ਇਕੱਠੇ ਹੋਣਾ ਮੁਸ਼ਕਿਲ ਬਹੁਤ ਹੈ। ਫਿਰ ਵੀ ਇਥੇ ਐਡਹਾਕ ਕਮੇਟੀ ਸਥਾਪਤ ਕਰਨ ਉੱਪਰ ਸਹਿਮਤੀ ਹੋ ਗਈ ਜਿਸਨੂੰ ਅੱਗੇ ਤੋਰਨ ਲਈ ਐਕਸੀਅਨ ਭਜਨ ਸਿੰਘ, ਹਰਨੇਕ ਬਰਾੜ, ਹਰਨੇਕ ਧਾਲੀਵਾਲ ਅਤੇ ਸੁਰਿੰਦਰ ਬਰਾੜ ਤੇ ਅਧਾਰਿਤ ਸੱਤ ਮੈਂਬਰੀ ਐਡਹਾਕ ਕਮੇਟੀ ਸਥਾਪਿਤ ਕਰ ਦਿੱਤੀ ਗਈ ਜੋ ਤਰਕਸ਼ੀਲ ਅਦਾਰੇ ਵਜੋਂ ਕੰਮ ਕਰੇਗੀ। ਤਰਕਸ਼ੀਲ ਸਾਹਿਤ ਲੋਕਾਂ ਵਿਚ ਵੰਡਣ ਲਈ ਵੀ ਸਰਗਰਮੀ ਕਰੇਗੀ।

ਇਥੇ ਵਿਲੱਖਣ ਗੱਲ ਇਹ ਰਹੀ ਕਿ ਇਸਤਰੀਆਂ ਵਲੋਂ ਮੇਰੇ ਨਾਲ ਵੱਖਰੀ ਮੀਟਿੰਗ ਕਰਨ ਲਈ ਕਿਹਾ ਗਿਆ। ਇਕ ਘੰਟਾ ਮੀਟਿੰਗ ਦੌਰਾਨ ਜਿਥੇ ਉਹਨਾਂ ਆਪਣੀਆਂ ਅਨੇਕਾਂ ਸਮੱਸਿਆਵਾਂ ਸਾਂਝੀਆਂ ਕੀਤੀਆਂ ਉੱਥੇ ਉਹਨਾਂ ਦੀ ਉਥੇ ਬਹੁਤ ਔਖੀ ਹਾਲਤ ਦਾ ਜ਼ਿਕਰ ਵੀ ਆਇਆ। ਪੰਜਾਬ ਅੰਦਰ ਨੌਕਰੀ ਪੇਸ਼ਾ ਔਰਤਾਂ ਘਰਾਂ ਦੇ ਕੰਮਾਂ ਕਾਰਾਂ ਲਈ ਨੌਕਰ ਰੱਖ ਲੈਂਦੀਆਂ ਹਨ। ਇਥੇ ਕੰਮ ਵੀ ਉਸ ਕਿਸਮ ਦੇ ਔਖੇ ਨਹੀਂ। ਪਰੰਤੂ ਉਥੇ ਔਰਤ 8 ਤੋਂ 10 ਘੰਟੇ ਸਖ਼ਤ ਕੰਮ ਕਰਦੀ ਹੈ ਅਤੇ ਘਰ ਦੇ ਕੰਮ ਕਾਰ ਵੀ ਉਸੇ ਤਰ੍ਹਾਂ ਕਰਨੇ ਪੈਂਦੇ ਹਨ। ਭਾਵੇਂ ਫਾਸਟ ਫੂਡ ਹਨ ਪਰੰਤੂ ਰੋਟੀ ਪਕਾਉਣ ਅਤੇ ਭਾਂਡੇ ਸਾਫ ਕਰਕੇ ਅਤੇ ਘਰ ਦੀ ਸਫਾਈ ਰੱਖਣੀ ਅੱਜ ਵੀ ਔਰਤਾਂ ਹੀ ਜ਼ਿਆਦਾ ਕਰਦੀਆਂ ਹਨ। ਮਾਨਸਿਕ ਵਿਕਾਸ ਲਈ ਸਾਡੇ ਵਾਂਗ ਗੁਆਂਢ ਨਹੀਂ ਹੈ। ਉਹ ਹਫਤਾ ਦੋ ਹਫਤਿਆਂ ਬਾਅਦ ਕਿਸੇ ਧਾਰਮਿਕ ਸਥਾਨ ਨੂੰ ਹੀ ਇਕੱਤਰ ਹੁੰਦੀਆਂ ਹਨ ਅਤੇ ਕਈ ਵਾਰ ਹਫਤੇ ਦੇ ਥਕੇਵੇਂ ਬਾਅਦ ਐਤਵਾਰ ਅਰਾਮ ਵਾਸਤੇ ਹੀ ਰੱਖ ਲਿਆ ਜਾਂਦਾ ਹੈ। ਕਈਆਂ ਨੇ ਰਿਸ਼ਤਿਆਂ ਸਬੰਧੀ ਵੀ ਗੱਲਾਂ ਕੀਤੀਆਂ। ਕਈ ਅਜਿਹੇ ਤੱਥ ਵੀ ਸਾਹਮਣੇ ਆਏ ਕਿ ਜਿਥੇ ਅਸੀਂ ਇਧਰ ਬੈਠੇ ਸੋਚਦੇ ਹਾਂ ਕਿ ਫਲਾਣੇ ਨੇ ਕੈਨੇਡਾ ਕੁੜੀ ਵਿਆਹੀ ਸੀ, ਫਰਾਰ ਹੋ ਗਿਆ। ਆਦਮੀ ਪਹਿਲਾਂ ਹੀ ਵਿਆਹਿਆ ਹੋਇਆ ਸੀ ਜਾਂ 20 ਲੱਖ ਦੇ ਕੇ ਕੁੜੀ ਵਿਆਹੀ ਸੀ ਅੱਗੇ ਕੈਨੇਡਾ ਵਿੱਚ ਲਿਦ ਤੇ ਜਾ ਕੇ ਬੈਠਾ ਦਿੱਤੀ ਜਾਂ ਮੁੰਡਾ ਪੰਜਾਬੀ ਹੀ ਮਸਾਂ ਲਿਖਦਾ ਸੀ ਕੁੜੀ ਐੱਮ. ਐੱਸ. ਸੀ. ਵਿਆਹ ਦਿੱਤੀ ਜੋ ਉਧਰ ਜਾਕੇ ਕਿਨਾਰਾ ਕਰ ਗਈ ਆਦਿ ਆਦਿ। ਪਰੰਤੂ ਇਹਨਾਂ ਔਰਤਾਂ ਵਲੋਂ ਬਹੁਤ ਕੁਝ ਅਜਿਹਾ ਦੱਸਿਆ ਗਿਆ ਜੋ ਕੈਨੇਡੀਅਨ ਪ੍ਰੀਵਾਰਾਂ ਨਾਲ ਇਧਰ ਵੱਸਦੇ ਪ੍ਰੀਵਾਰਾਂ ਵੱਲੋਂ ਕੀਤਾ ਜਾਂਦਾ ਹੈ। ਬਿਨ੍ਹਾ ਦਾਜ ਦਹੇਜ ਦੇ ਮੁੰਡਾ ਜਾਂ ਕੁੜੀ ਵਿਆਹ ਲਈ ਜਾਂਦੀ ਹੈ ਪਰੰਤੂ ਕੈਨੇਡਾ ਵਿਚ ਉਤਾਰੇ ਸਮੇਂ ਹੀ ਮੁੰਡਾ-ਕੁੜੀ ਬਿਨ੍ਹਾ ਦਸਿਆਂ ਕਿਸੇ ਹੋਰ ਸਾਈਆਂ-ਵਧਾਈਆਂ ਵਾਲੇ ਨਾਲ ਜਾ ਤੁਰਦੇ ਹਨ। ਆਰਥਿਕ ਪੱਖੋਂ ਬਹੁਤ ਭਾਰਤੀ ਕੈਨੇਡੀਅਨ ਪ੍ਰੀਵਾਰਾਂ ਦੀ ਹਾਲਤ ਬਹੁਤੀ ਚੰਗੀ ਨਹੀਂ। ਆਖਰ ਉਥੇ ਕਿਹੜਾ ਕੋਈ ਅਫਸਰ ਬਣਕੇ ਜਾਣਾ ਹੁੰਦਾ ਹੈ। ਉਥੇ ਤਾਂ ਸਭ ਮਿਹਨਤ ਅਤੇ ਮੁਸ਼ਕਤ ਵਾਲੀ ਮਜ਼ਦੂਰੀ ਕਰਦੇ ਹਨ। ਬੱਚਿਆਂ ਅਤੇ ਪ੍ਰੀਵਾਰ ਉਪਰ ਮਾਨਸਿਕ ਦਬਾਅ ਇਧਰ ਨਾਲੋਂ ਬੇਹੱਦ ਜ਼ਿਆਦਾ ਹੈ। ਮੁੰਬੱਈ ਤੋਂ ਗਿਆ ਇਕ ਕਾਨਵੈਂਟ ਸਕੂਲ ਵਿਚ ਪੜ੍ਹਾਉਂਦਾ ਪਰਿਵਾਰਕ ਜੋੜਾ ਵੀ ਇਥੇ ਹੀ ਮਿਲਿਆ। ਕੈਨੇਡਾ ਵਿਚ ਵੀ ਅਧਿਆਪਕ ਦਾ ਕਿੱਤਾ ਹੀ ਕਰਦੇ ਹਨ। ਇਸ ਅਧਿਆਪਕ ਇਸਤਰੀ ਵਲੋਂ ਦੱਸਿਆ ਗਿਆ ਕਿ ਉਹ ਭਾਰੀ ਸਦਮੇ ਵਿਚੋਂ ਉੱਭਰੀ ਹੈ। ਇਕ ਕੈਨੇਡੀਅਨ ਸਕੂਲ ਦੀ ਭਾਰਤੀ ਪ੍ਰਿੰਸੀਪਲ ਵਲੋਂ ਉਸਨੂੰ ਬੇਹੱਦ ਤੰਗ ਕੀਤਾ ਗਿਆ। ਤਿੰਨ ਸਾਲ ਦੀ ਸਥਾਪਤੀ ਦੇ ਉਹਨਾਂ ਉਸਦੀ ਗੁਲਾਮੀ ਤੋਂ ਸੁਰਖੁਰੂ ਹੋਣ ਲਈ ਯਤਨ ਕੀਤਾ। ਉਹ ਵਾਰ ਵਾਰ ਅੱਖਾਂ ਭਰਕੇ ਭਾਰਤ ਛੱਡ

ਆਉਣ ਦੇ ਹੇਰਵੇ ਦਾ ਇਜ਼ਹਾਰ ਕਰਦੀ ਰਹੀ।

12 ਵਜੇ ਰਾਤ ਨੂੰ ਅਸੀਂ ਹਰਨੇਕ ਧਾਲੀਵਾਲ ਦੇ ਘੇਰੇ ਵਾਪਸ ਆ ਗਏ। ਸਰਦਾਰਨੀ ਜਸਕੌਰ, ਬੇਟੀ ਲਵਸ਼ਰਨ ਅਤੇ ਧਾਲੀਵਾਲ ਸਵੇਰੇ ਤਿੰਨ ਵਜੇ ਤੱਕ ਮੇਰੇ ਨਾਲ ਵਿਚਾਰ ਸਾਂਝੇ ਕਰਦੇ ਰਹੇ। ਘੰਟਾ ਕੁ ਅਰਾਮ ਲਈ ਮਿਲਿਆ। ਸਾਢੇ ਪੰਜ ਵਜੇ ਸਵੇਰੇ ਮੇਰੀ ਵਿਨੀਪੈਗ ਤੋਂ ਕੈਨੇਡਾ ਲਈ ਵਾਪਸੀ ਸੀ।

**ਯਾਦ ਰਹੇਗੀ ਕੈਲਗਰੀ ਦੀ ਸੁਖਮਨੀ ਹੁੰਦਲ:**

ਵਿਨੀਪੈੱਗ ਤੋਂ ਮੇਰਾ ਜਹਾਜ਼ ਵਾਇਆ ਕੈਲਗਰੀ ਜਾਣਾ ਸੀ। ਦੋ ਘੰਟੇ ਦੀ ਕੈਲਗਰੀ ਸਟੇਅ ਸੀ। ਇਹ ਸਮਾਂ ਬਿਤਾਉਣ ਲਈ ਮੈਂ ਆਪਣੇ ਮਿੱਤਰ ਅਤੇ ਸਾਡੇ ਸ਼ਹੀਦ ਭਗਤ ਸਿੰਘ ਕਲੱਬ ਦੇ ਪੁਰਾਣੇ ਮੈਂਬਰ ਗੁਰਸੇਵਕ ਜਵੰਦਾ ਨੂੰ ਫੋਨ ਮਾਰ ਦਿੱਤਾ ਕਿ ਉਹ ਇੱਤਤਤਥੇ ਹੀ ਆ ਜਾਵੇ। ਡੇਢ ਘੰਟੇ ਬਾਅਦ ਮੈਂ ਕੈਲਗਰੀ ਪੁੱਜ ਗਿਆ। ਮੈਂ ਦੋਚਿੱਤੀ ਵਿਚ ਸੀ ਕਿ ਕੀ ਮੈਂ ਏਅਰਪੋਰਟ ਤੋਂ ਬਾਹਰ ਜਾ ਸਕਦਾ ਹਾਂ? ਮੈਂ ਇਸ ਸਬੰਧੀ ਇੱਕ ਦੋ ਪੰਜਾਬੀਆਂ ਨੂੰ ਪੁੱਛਿਆ ਵੀ ਪਰੰਤੂ ਕੁਝ ਪੱਲੇ ਨਾ ਪਿਆ। ਅਚਾਨਕ ਦੋ ਪੰਜਾਬੀ ਮੁਟਿਆਰਾਂ ਮੇਰੇ.ਪਾਸ ਆਈਆਂ। ਬੜੇ ਮਿੱਠੇ ਲਹਿਜੇ ਵਿਚ ਇੱਕ ਬੋਲੀ, ਜਿਸਦਾ ਨਾਮ ਸੁਖਮਨੀ ਹੁੰਦਲ ਸੀ ਅਤੇ ਉਹ ਅੰਮ੍ਰਿਤਸਰ ਦੀ ਰਹਿਣ ਵਾਲੀ ਸੀ, ਅੰਕਲ ਕੀ ਅਸੀਂ, ਤੁਹਾਡੀ ਮਦਦ ਕਰ ਸਕਦੀਆਂ ਹਾਂ। ਮੈਂ ਹਾਂ ਕਹਿੰਦਿਆਂ ਉਹਨਾਂ ਤੋਂ ਪੁੱਛਿਆ ਕਿ ਮੈਂ ਵਿਜ਼ਟਰ ਵਜੋਂ ਕੈਨੇਡਾ ਦੀ ਲੋਕਲ ਫਲਾਈਟ ਵਿੱਚ ਸਫਰ ਕਰ ਰਿਹਾ ਹਾਂ ਕੀ ਮੈਂ ਬਾਹਰ ਜਾ ਸਕਦਾ ਹਾਂ। ਉਸਨੇ ਸਾਰਾ ਕੁਝ ਮੈਨੂੰ ਸਮਝਾਉਂਦਿਆਂ ਕਿਹਾ, ਹਾਂ। ਉਸਨੇ ਫਿਰ ਪੁੱਛਿਆ ਕਿ ਮੈਂ ਕਿਸਨੂੰ ਮਿਲਣਾ ਹੈ। ਮੈਂ ਫੋਨ ਨੰਬਰ ਦੇ ਦਿੱਤਾ। ਉਸਨੇ ਫੋਨ ਉਪਰ ਮੇਰੇ ਮਿੱਤਰ ਨਾਲ ਸੰਪਰਕ ਕਰ ਲਿਆ ਅਤੇ ਮੈਨੂੰ ਦੱਸਿਆ ਕਿ ਮੈਂ ਵੀ ਇਸੇ ਖੇਤਰ ਵਿਚ ਰਹਿੰਦੀ ਹਾਂ। ਮੇਰੀ ਬੇਟੀ ਸਮਾਨ ਇਹੀ ਬੇਟੀ ਮੈਨੂੰ ਹੇਠਾਂ ਇਸ ਹੋਟਲ ਵਿੱਚ ਲੈ ਗਈ। ਅਸੀਂ ਕੌਫੀ ਸਾਂਝੀ ਕੀਤੀ। ਏਅਰਪੋਰਟ ਉੱਪਰ ਉਹ ਘੜੀਆਂ ਦੀ ਦੁਕਾਨ ਕਰਦੀ ਸੀ ਅਤੇ ਅੱਠ ਸਾਲ ਪਹਿਲਾਂ ਕਨੇਡਾ ਗਈ ਸੀ। ਮੇਰੇ ਦੋਸਤ ਦੇ ਆਉਣ ਉਪਰ ਉਹ ਉਹ ਵਾਪਸ ਆਪਦੀ ਦੁਕਾਨ ਤੇ ਆ ਗਈ ਜੋ ਉਸੇ ਗੇਟ ਉਪਰ ਸੀ ਜਿਥੋ ਮੈਂ ਜਹਾਜ਼ ਬਦਲਣਾ ਸੀ।

ਜਹਾਜ਼ ਦਾ ਸਮਾਂ ਹੋਣ ਤੇ ਮੈਂ ਉਸ ਗੇਟ ਨੰਬਰ ਉਪਰ ਆ ਗਿਆ। ਉਹ ਮੇਰੀ ਉਡੀਕ ਕਰ ਰਹੀ ਸੀ। ਉਸਦੇ ਸ਼ਬਦ ਸਨ: ਅੰਕਲ ਤੁਸੀਂ ਵਧੀਆ ਇਨਸਾਨ ਹੋ, ਤੁਹਾਡੀਆਂ ਗੱਲਾਂ ਬਹੁਤ ਚੰਗੀਆਂ ਲੱਗੀਆਂ। ਮੌਕਾ ਮਿਲਿਆ ਤਾਂ ਮੇਰੇ ਘਰ ਅੰਮ੍ਰਿਤਸਰ ਜ਼ਰੂਰ ਮਿਲਕੇ ਆਉਣਾ। ਉਸਨੇ ਮੇਰੇ ਸਬੰਧੀ ਜਾਣਕਾਰੀ ਇਸ ਹੋਟਲ ਵਿਚ ਹੀ ਲੈ ਲਈ ਸੀ। ਉਹ ਮੇਰੇ ਲਈ ਇਕ ਗਿਫ਼ਟ ਪੈਕ ਕਰੀ ਬੈਠੀ ਸੀ। ਜਿਉਂ ਹੀ ਗਿਫਟ ਲੈਣ ਤੋਂ ਮੈਂ ਹਿਚਕਚਾਹਟ ਕੀਤੀ ਅਤੇ ਕਿਹਾ ਬੇਟੇ ਤੁਸੀਂ ਵੀ ਮਜ਼ਦੂਰੀ ਕਰਦੇ ਹੋ ਤਾਂ ਉਸ ਕਿਹਾ ਕਿ ਉਹ ਇਹ ਆਂਟੀ ਅਤੇ ਦੀਦੀ ਵਾਸਤੇ ਭੇਜ ਰਹੀ ਹੈ ਅਤੇ ਇਹ ਤਾਂ ਲਿਜਾਣੀ ਪਵੇਗੀ। ਲੰਬੇ ਵਾਲਾਂ ਵਾਲੀ ਇਸ ਹਸਮੁਖ ਪੰਜਾਬਣ ਧੀ ਨੇ ਮੈਨੂੰ ਆਪਣੀ ਧੀ ਪੌਪਸੀ ਚੇਤੇ ਕਰਵਾ ਦਿੱਤੀ।

**ਇੰਡੋ-ਕਨੇਡੀਅਨ ਰੈਸ਼ਨੇਲਿਸਟ ਸੁਸਾਇਟੀ ਟੋਰਾਂਟੋ (ਕਨੇਡਾ) ਦੇ ਸੱਦੇ ਤੇ ਟੋਰਾਂਟੋ ਫੇਰੀ:**

ਜਿੱਥੇ ਤਰਕਸ਼ੀਲ ਸੁਸਾਇਟੀ (ਕਲਚਰਲ) ਆਫ ਕੈਨੇਡਾ (ਵੈਨਕੂਵਰ) ਵਲੋਂ ਮੇਰੀ ਸਪਾਂਸਰਸ਼ਿਪ ਭੇਜੀ ਗਈ ਸੀ ਉਥੇ ਇੰਡੋ-ਕਨੇਡੀਅਨ ਰੈਸ਼ਨੇਲਿਸਟ ਸੁਸਾਇਟੀ ਆਫ ਕੈਨੇਡਾ (ਟੋਰਾਂਟੋ) ਵਲੋਂ ਵੀ ਮੇਰੀ ਵਿਜ਼ਟਿੰਗ ਦਾਅਵੇਦਾਰੀ ਨੂੰ ਮਜ਼ਬੂਤ ਕਰਨ ਲਈ ਅਜਿਹਾ ਕੀਤਾ ਗਿਆ ਸੀ। ਸੁਰਜੀਤ ਸਹੋਤਾ ਅਤੇ ਸੋਹਣ ਢੀਂਡਸਾ ਤਰਕਸ਼ੀਲ ਸੁਸਾਇਟੀ ਨਾਲ ਪਿਛਲੇ ਇੱਕ ਦਹਾਕੇ ਤੋਂ ਜੁੜੇ ਹੋਏ ਹਨ ਅਤੇ ਲਾਈਫ ਮੈਂਬਰ ਵੀ ਹਨ। ਇਹ ਦੋਵਾਂ ਦਾ ਵਿਸ਼ੇਸ਼ ਤਰੱਦਦ ਸੀ ਕਿ ਮੈਂ ਹਰ ਹਾਲਤ ਟੋਰਾਂਟੋ ਵਿਚਲੇ ਸਾਥੀਆਂ ਨੂੰ ਸੰਬੋਧਨ ਕਰਾਂ। ਸੁਰਜੀਤ ਸਹੋਤਾ ਨਾਲ ਮੇਰੀ ਪਹਿਲੀ ਮਿਲਣੀ ਇੰਗਲੈਂਡ ਦੇ ਸ਼ਹਿਰ ਲੀਡ ਵਿਖੇ ਉਸਦੇ ਭਰਾ ਜਗਤਾਰ ਸਹੋਤਾ ਦੇ ਘਰ ਜੂਨ 1997 ਵੇਂ ਵਿਚ ਹੋਈ ਸੀ। ਸੁਰਿੰਦਰ ਔਜਲਾ ਮੇਰੇ ਨਾਲ ਸੀ। ਜਗਤਾਰ ਤੇ ਸੁਰਿੰਦਰ ਵੀ ਸੁਸਾਇਟੀ ਦੇ ਲਾਈਫ ਮੈਂਬਰ ਹਨ। ਉਥੇ ਹੀ ਸੁਰਜੀਤ ਨੇ ਪਹਿਲੀ ਮੈਂਬਰਸ਼ਿੱਪ ਦਿੱਤੀ ਸੀ। ਸੋਹਣ ਸਿੰਘ ਢੀਂਡਸਾ ਸੰਗਰੂਰ ਵਿਖੇ ਟੈਲਕਾਮ ਵਿਚ ਕੰਮ ਕਰਦਾ ਸੀ ਅਤੇ ਸੰਗਰੂਰ ਯੂਨਿਟ ਦਾ ਮੈਂਬਰ ਵੀ ਰਿਹਾ ਹੈ। ਇਹਨਾਂ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਨਾਲ ਕਾਫੀ ਲਗਾਓ ਹੈ। ਸੁਰਜੀਤ ਸਹੋਤਾ, ਚੌਧਰੀ ਗੁਰਬਚਨ ਸਿੰਘ ਅਤੇ ਕਰਨਲ ਗੁਰਨਾਮ ਸਿੰਘ ਇਸ ਸੁਸਾਇਟੀ ਦੇ ਡਾਇਰੈਕਟਰ ਹਨ। ਸਾਰੇ ਹੰਢੇ ਵਰਤੇ ਅਤੇ ਸੁਲਝੇ ਹੋਏ ਇਨਸਾਨ ਹਨ। ਚੌਧਰੀ ਗੁਰਬਚਨ ਸਿੰਘ ਮਾਰਕਸਿਸਟ ਹਨ ਅਤੇ ਸਹੋਤਾ ਵੀ। ਪਰੰਤੂ ਕਰਨਲ ਗੁਰਨਾਮ ਸਿੰਘ ਭਾਵੇਂ ਕੋਈ ਸਥਿਰ ਵਿਚਾਰ ਨਹੀਂ ਰੱਖਦਾ ਪ੍ਰੰਤੂ ਤਰਕਸ਼ੀਲਤਾ ਪ੍ਰਤੀ ਸੁਹਿਰਦ ਹੈ। ਰਿਟਾਇਰ ਹੋਣ ਬਾਅਦ ਹੀ ਕੈਨੇਡਾ ਦਾ ਵਾਸੀ ਬਣਿਆ ਹੈ। ਤੇਜ ਤਰਾਰ ਅਤੇ ਸਿਆਸੀ ਪੱਖੋਂ ਤਿੱਖੇ ਗੁਰਦੇਵ ਲਾਲੀ ਅਤੇ ਸੁਖਦੇਵ ਟੋਰਾਂਟੋ ਵਿਚਲੇ ਸੈਮੀਨਾਰ ਨੂੰ ਸਫਲ ਕਰਨ ਲਈ ਅਮਲ ਰੂਪ ਵਿੱਚ ਅੱਡੀਆਂ ਭਾਰ ਹੋਏ ਫਿਰਦੇ ਸਨ। ਦੋਵੇਂ ਮਾਰਕਸਿਸਟ ਲੈਨਿਨਸਟ ਹਨ ਪਰ ਸੁਸਾਇਟੀ ਦੀਆਂ ਸਰਗਰਮੀਆਂ ਨੂੰ ਸਭਿਆਚਾਰਕ ਫਰੰਟ ਤੋਂ ਠੀਕ ਸਮਝਦੇ ਹਨ।

ਇੱਥੇ ਹੀ ਇਕ ਹੋਰ ਤਰਕਸ਼ੀਲ (ਰੈਸ਼ਨੇਲਿਸਟ) ਸੁਸਾਇਟੀ ਆਫ ਕੈਨੇਡਾ (ਟੋਰਾਂਟੋ) ਵੀ ਕੰਮ ਕਰਦੀ ਹੈ। ਇਸਦੀ ਅਗਵਾਈ ਬਲਦੇਵ ਰਹਿਪਾ ਅਤੇ ਹਰਪਿੰਦਰ ਬਰਾੜ ਕਰਦੇ ਹਨ। ਬਲਰਾਜ ਸ਼ੌਕਰ ਅਤੇ ਕੁਲਦੀਪ ਸੰਧੂ ਵੀ ਇਸਦੇ ਸੀਨੀਅਰ ਮੈਂਬਰ ਹਨ। ਵਿਅਕਤੀਗਤ ਰੂਪ ਵਿਚ ਮੈਂ ਅਜੇ ਇਹਨਾਂ ਨੂੰ ਮਿਲਿਆ ਨਹੀਂ ਸੀ। ਰਹਿਪਾ ਸਾਹਿਬ ਅਕਸਰ ਸਰੀ ਵਿਖੇ ਫੋਨ ਕਰਦੇ ਰਹਿੰਦੇ ਸਨ। ਹਰਪ੍ਰੀਤ ਬਰਾੜ ਸਰੀ ਦੇ ਮੇਲੇ ਵਿਚ ਸ਼ਿਰਕਤ ਕਰਕੇ ਗਈ ਸੀ। ਮੇਰੇ ਮਨ ਦੀ ਇੱਛਾ ਸੀ ਕਿ ਟੋਰਾਂਟੋ ਵਿਚ ਤਰਕਸ਼ੀਲ ਲਹਿਰ ਤੋਰਨ ਲਈ ਸਭ ਦੀ ਇਕੱਤਰਤਾ ਜ਼ਰੂਰੀ ਹੈ। ਹਰਪ੍ਰੀਤ ਬਰਾੜ ਨਾਲ ਮੈਂ ਗੁਰਸ਼ਰਨ ਗਿੱਲ ਦੇ ਘਰ ਇਸ ਸਬੰਧੀ ਗੱਲਬਾਤ ਵੀ ਕੀਤੀ। ਹਰਪਿੰਦਰ ਬਹੁਤ ਹੀ ਗਤੀਸ਼ੀਲ ਅਤੇ ਜ਼ਜਬਾਤੀ ਕੁੜੀ ਹੈ। ਮੇਰੇ ਵਾਰ ਵਾਰ ਸਮਝਾਉਣ ਤੇ ਉਸਨੇ ਬੱਸ ਇਤਨਾ ਹੀ ਮੰਨਿਆ ਕਿ ਦੋਵਾਂ ਸੁਸਾਇਟੀਆਂ ਦੀ ਸਾਂਝੀ ਮੀਟਿੰਗ ਕਰ ਸਕਾਂਗੇ। ਦੁੱਖ ਦੀ ਗੱਲ ਕਿ ਮੈਂ ਏਕਤਾ ਕਰਵਾਉਣ ਵਿਚ ਸਫਲ ਨਾ ਹੋਇਆ।

(ਚਲਦਾ)



## ਖਬਰ ਹੈ ਕਿ

**ਸੈਕਸ ਸਕੈਂਡਲ ਵਿੱਚ ਘਿਰ ਗਿਆ ਬਾਬਾ ਸ਼ਿਕਾਗੋ ਵਾਲਾ**

ਪਟਿਆਲਾ, 26 ਮਈ: ਰਾਮ ਸਿੰਘ ਬੰਗ: ਧਰਮ ਦੇ ਨਾਂ ਤੇ ਮਨਮਾਨੀਆਂ ਕਰਨ ਵਾਲੇ ਅਤੇ ਸਿੱਖੀ ਨੂੰ ਕਲੰਕਿਤ ਕਰਨ ਵਾਲੇ ਕਥਿਤ ਬਾਬੇ ਦਲਜੀਤ ਸਿੰਘ ਸ਼ਿਕਾਗੋ ਵਾਲੇ ਦੇ ਦਿਨ ਹੁਣ ਫਿਰ ਮਾੜੇ ਚੱਲ ਰਹੇ ਹਨ। ਉਹ ਫਿਰ ਇੱਕ ਸੈਕਸ ਸਕੈਂਡਲ ਵਿੱਚ ਘਿਰ ਗਿਆ ਹੈ, ਕਿਉਂਕਿ ਦੋ ਸਾਲ ਪਹਿਲਾਂ ਉਸਨੇ ਪਟਿਆਲਾ ਨੇੜੇ ਕਸਬਾ ਬਹਾਦਰਗੜ੍ਹ ਦੇ ਇਕ ਫਾਰਮ ਹਾਊਸ ਦੀ ਵਸਨੀਕ ਲੜਕੀ ਨਾਲ ਕਥਿਤ ਤੌਰ ਤੇ ਵਿਆਹ ਰਚਾ ਲਿਆ ਸੀ ਤੇ ਇਹ ਲੜਕੀ ਉਸ ਸਮੇਂ ਪੰਜਾਬ ਯੂਨੀਵਰਸਿਟੀ ਵਿੱਚ ਪੜ੍ਹਦੀ ਸੀ, ਤੇ ਹੁਣ ਪਰਿਵਾਰ ਨਾਲ ਬਾਬੇ ਦਲਜੀਤ ਸਿੰਘ ਤਿੱਖੀ ਖਿਚੋਤਾਣ ਜਾਰੀ ਹੈ। ਆਪਣੀ ਇੱਜ਼ਤ ਦੀ ਦੁਹਾਈ ਪਾ ਕੇ ਇਹ ਕਥਿਤ ਬਾਬਾ ਲੜਕੀ ਅਤੇ ਪਰਿਵਾਰ ਦੇ ਪੈਰੀਂ ਪੈ ਕੇ ਇਲਾਕੇ ਦੇ ਸਿਆਸੀ ਬੰਦਿਆਂ ਦਾ ਦਬਾਅ ਪਵਾ ਕੇ ਆਪਣਾ ਬਚਾਅ ਕਰ ਰਿਹਾ ਹੈ।

ਭਰੋਸੇਯੋਗ ਵਸੀਲਿਆਂ ਤੋਂ ਮਿਲੀ ਜਾਣਕਾਰੀ ਅਨੁਸਾਰ ਦੋ ਹਫਤੇ ਪਹਿਲਾਂ ਬਾਬਾ ਦਲਜੀਤ ਸਿੰਘ ਸ਼ਿਕਾਗੋ ਨੂੰ ਬਹਾਦਰਗੜ੍ਹ ਇਲਾਕੇ ਦੇ ਬਹੁਤ ਸਾਰੇ ਬੰਦਿਆਂ ਨੇ ਇੱਕ ਪੈਟਰੋਲ ਪੰਪ ਤੇ ਬੁਲਾ ਕੇ ਇਸ ਸੱਚਾਈ ਨੂੰ ਜਾਣਨ ਦੀ ਕੋਸ਼ਿਸ਼ ਕੀਤੀ ਗਈ ਤਾਂ ਬਾਬਾ ਲੜਕੀ ਦੇ ਮੂੰਹ 'ਤੇ ਗੱਲ ਕਰਨ ਲਈ ਮੰਨ ਗਿਆ। ਲੜਕੀ ਦੇ ਘਰ ਦੇ ਬਾਬੇ ਨੂੰ ਉਨ੍ਹਾਂ ਮੋਹਤਵਰ ਬੰਦਿਆਂ ਦੇ ਸਾਹਮਣੇ ਲੜਕੀ ਨੇ ਖਰ੍ਹੀਆਂ ਖਰ੍ਹੀਆਂ ਸੁਣਾਈਆਂ ਤਾਂ ਬਾਬਾ ਦਲਜੀਤ ਸਿੰਘ ਆਪਣੀ ਗਲਤੀ ਮੰਨ ਗਿਆ ਉਸ ਨੇ ਆਪਣਾ ਖਹਿੜਾ ਛੁਡਾਉਣ ਲਈ ਇਹ ਵਾਅਦਾ ਕੀਤਾ ਕਿ ਜਦੋਂ ਉਸਦਾ ਪਹਿਲੀ ਪਤਨੀ ਨਾਲੋਂ ਤਲਾਕ ਹੋ ਗਿਆ ਤਾਂ ਉਹ ਉਸਨੂੰ ਅਮਰੀਕਾ ਲੈ ਜਾਵੇਗਾ।

ਕਥਿਤ ਬਾਬੇ ਦਲਜੀਤ ਸਿੰਘ ਨੇ ਬਾਰਨ ਨੇੜੇ ਇੱਕ ਡੇਰੇ ਵਿੱਚ ਸਿਰਫ ਹਾਰ ਪਾ ਕੇ ਇਹ ਵਿਆਹ ਕਰਵਾਇਆ ਸੀ ਤੇ ਡੇਰੇ ਦੇ ਮੁਖੀ ਨੇ ਹੀ ਪਰਿਵਾਰ ਵਾਲਿਆਂ ਨੂੰ ਬਾਬੇ ਦੇ ਨੇੜੇ ਲਿਆਂਦਾ ਸੀ। ਹੁਣ ਜਦੋਂ ਲੜਕੀ ਦੇ ਘਰਦਿਆਂ ਨੂੰ ਬਾਬੇ ਦਲਜੀਤ ਸਿੰਘ ਸਬੰਧੀ ਸ਼ੰਕਾ ਪੈਦਾ ਹੋ ਗਈ ਕਿ ਉਹ ਅਮਰੀਕਾ ਵਿੱਚ ਸੈਕਸ ਸਕੈਂਡਲ ਵਿੱਚ ਘਿਰ ਗਿਆ ਹੈ ਤਾਂ ਉਨ੍ਹਾਂ ਉਸਦੀ ਪਹਿਲੀ ਪਤਨੀ ਨਾਲ ਵੀ ਸੰਪਰਕ ਬਣਾ ਲਿਆ।

ਦਲਜੀਤ ਸਿੰਘ ਲੜਕੀ ਦੇ ਪਰਿਵਾਰ ਨਾਲ ਹੋਏ ਝਗੜੇ ਤੋਂ ਬਾਅਦ ਵਿਦੇਸ਼ ਵਿੱਚ ਪੱਤਰਾਵਾਚ ਗਿਆ ਹੈ ਲੜਕੀ ਤੇ ਉਸਦੇ ਪਰਿਵਾਰ ਵਾਲੇ ਇਸ ਗੱਲੋਂ ਚਿੰਤਤ ਹਨ ਕਿ ਉਨ੍ਹਾਂ ਨੇ ਸ਼ਿਕਾਗੋ ਵਾਲੇ 'ਤੇ ਭਰੋਸਾ ਕਰਕੇ ਧੋਖਾ ਹੀ ਖਾਧਾ ਹੈ।

ਰੋਜ਼ਾਨਾ ਅਜੀਤ

**ਦੁਰਗਿਆਨਾ ਕਮੇਟੀ ਵਿੱਚ ਘੁਟਾਲੇ ਦੀ ਜਾਂਚ ਸ਼ੁਰੂ:**

ਅਮ੍ਰਿਤਸਰ: ਅਸ਼ੋਕ ਨੀਰ: ਸ਼੍ਰੀ ਦੁਰਗਿਆਨਾ ਤੀਰਥ ਦੇ ਪੁਰਾਣੇ ਕਾਬਜ ਧੜੇ ਦੇ ਕਾਰਜ ਕਾਲ ਦੌਰਾਨ ਹੋਏ ਕਰੋੜਾਂ ਰੁਪਏ ਦੇ ਘੁਟਾਲੇ ਦੀ ਜਾਂਚ ਵਿਜੀਲੈਂਸ ਵਿਭਾਗ ਕਰ ਰਿਹਾ ਹੈ। ਇਸ ਦੇ ਨਾਲ ਹੀ ਦੁਰਗਿਆਨਾ ਮੰਦਰ ਦੇ ਮੌਜੂਦਾ ਕਾਬਜ ਧੜੇ ਨੇ ਐਸ. ਐਸ. ਪੀ. ਸ਼੍ਰੀ ਐਸ. ਐਸ. ਸ਼੍ਰੀਵਾਸਤਵਾ ਨੂੰ ਮਿਲਕੇ ਘੁਟਾਲੇ ਦੀ ਜਾਂਚ ਕਰਨ ਦੀ ਅਰਜ਼ੀ ਦਿੱਤੀ ਹੈ। ਐਸ. ਐਸ. ਪੀ. ਨੇ ਐਸ. ਪੀ. ਸ਼ਰਮਾਂ ਨੂੰ ਪੂਰੇ ਮਾਮਲੇ ਦੀ ਜਾਂਚ ਕਰਨ ਦੇ ਹੁਕਮ ਦਿੱਤੇ ਹਨ। ਪਹਿਲੇ ਧੜੇ ਦੇ ਪ੍ਰਧਾਨ ਸੁਰਿੰਦਰ ਅਰਜਨ ਦੁਆਰਾ ਕਾਬਜ ਧੜੇ ਦੇ ਖਿਲਾਫ ਪੰਜਾਬ ਹਰਿਆਣਾ ਹਾਈਕੋਰਟ ਵਿੱਚ ਦਾਇਰ ਕੀਤੀ ਗਈ ਰਿੱਟ ਵੀ ਖਾਰਜ ਹੋ ਗਈ ਹੈ। ਪ੍ਰਧਾਨ ਸੁਰਿੰਦਰ ਅਰਜਨ ਨੇ ਬੈਂਕ ਆਫ ਬੜੋਦਾ ਹਾਲ ਸ਼ਾਖਾ ਵਿੱਚ ਸੁਰਿੰਦਰ ਅਰਜਨ ਅਕਾਊਂਟ ਨੰ: 311, ਦੁਰਗਿਆਨਾ ਕਮੇਟੀ, ਸਕੱਤਰ ਦੁਰਗਿਆਨਾ ਕਮੇਟੀ ਮਾਰਫਤ ਦੁਰਗਿਆਨਾ ਕਮੇਟੀ ਅਕਾਊਂਟ ਨੰ: 26503 ਦੀ ਬੈਂਕ ਸਟੇਟਮੈਂਟ ਜਾਰੀ ਕਰ ਦਿੱਤੀ ਹੈ।

ਦੈਨਿਕ ਜਾਗਰਨ

**ਰੁੱਖ ਦੀ ਪੂਜਾ ਸਬੰਧੀ ਉਲਝੀ ਤਾਣੀ ਮਸਾਂ ਹੀ ਸੁਲਝੀ**

ਫਤਿਆਬਾਦ: 25 ਜੂਨ, ਪੱਤਰ ਪ੍ਰੇਰਕ: ਇੱਥੋਂ ਤਿੰਨ ਕਿਲੋ ਮੀਟਰ ਦੂਰ ਗੁਰਦੁਆਰਾ ਝਾੜ ਸਾਹਿਬ ਦੇ ਅਹਾਤੇ ਵਿੱਚ 50 ਸਾਲ ਪੁਰਾਣਾ ਜਾਲ ਦਾ ਦਰੱਖਤ ਹੈ। ਕੋਈ 40 ਸਾਲ ਪਹਿਲਾਂ ਰਾਜਸਥਾਨ ਤੋਂ ਆਇਆ ਇੱਕ ਸਾਧੂ ਇਥੇ ਧੂਣੀ ਧੁਖਾਉਣ ਲੱਗ ਗਿਆ ਜਿਥੇ ਲੋਕਾਂ ਨੇ ਮਨਤਾ ਮੰਨਣੀਆਂ ਸ਼ੁਰੂ ਕਰ ਦਿੱਤੀਆਂ। ਮੰਨਤ ਪੂਰੀ ਹੋਣ 'ਤੇ ਇੱਥੇ ਨਮਕ ਤੇ ਝਾੜੂ ਚੜਣੇ ਸ਼ੁਰੂ ਹੋ ਗਏ। ਕੁਝ ਸਮੇਂ ਬਾਅਦ ਸਿੱਖ ਸੰਗਤਾਂ ਨੇ ਰੁੱਖ ਦੇ ਨੇੜੇ ਕਮਰੇ ਦੀ ਉਸਾਰੀ ਕਰਵਾ ਦਿੱਤੀ ਤੇ ਇਥੇ ਮੱਸਿਆ ਦਾ ਮੇਲਾ ਲੱਖਣਾ ਸ਼ੁਰੂ ਹੋ ਗਿਆ। ਸਿੱਖ ਸੰਗਤਾਂ ਨੇ ਰੁੱਖ ਦੀ ਪੂਜਾ ਨੂੰ ਗਲਤ ਠਹਿਰਾਇਆ ਸਿੱਟੇ ਵਜੋਂ ਉਨ੍ਹਾਂ ਦਾ ਸਾਧ ਦੇ ਸ਼ਰਧਾਲੂਆਂ ਨਾਲ ਤਕਰਾਰ ਹੋ ਗਿਆ ਜਿਹੜਾ ਪੁਲੀਸ ਦੇ ਦਖਲ ਨਾਲ ਦੋਹਾਂ ਧਿਰਾਂ ਦੀ ਆਪਸੀ ਮੀਟਿੰਗ ਉਪਰੰਤ ਮਸਾਂ ਸ਼ਾਂਤ ਹੋਇਆ।

**ਡੇਰੇਦਾਰਾਂ ਵੱਲੋਂ ਪਿੰਡ ਵਾਸੀਆਂ ਨਾਲ ਧੱਕਾ**

ਬੱਧਨੀ, 25 ਜੂਨ, ਸੁਰਿੰਦਰ ਮਾਨ, ਇਥੋਂ ਲੰਘਦੇ ਦੌਧਰ ਮਾਈਨਰ ਬੱਧਨੀ ਰਜਬਾਹੇ ਵਿੱਚ ਇੱਕ ਡੇਰੇ ਦੇ ਸੀਵਰੇਜ ਦਾ ਗੰਦਾਂ ਪਾਣੀ ਪਾਏ ਜਾਣ ਕਾਰਣ ਜਿਥੇ ਇਲਾਕੇ ਕਿਸਾਨਾਂ ਤੇ ਡੇਰੇ ਵਿੱਚ ਰਹਿਣ ਵਾਲਿਆਂ ਵਿਚਕਾਰ ਸਥਿਤੀ ਤਣਾਅ ਪੂਰਨ ਬਣ ਗਈਹੈ ਉੱਥੇ ਨਹਿਰੀ ਪਾਣੀ ਵਿੱਚ ਗੰਦਾ ਪਾਣੀ ਪਾਉਣ ਤੋਂ ਡੇਰੇ ਵਾਲਿਆਂ ਨੂੰ ਰੋਕਣ ਲਈ ਪ੍ਰਸਾਸ਼ਨ ਨੇ ਵੀ ਹੱਥ ਖੜ੍ਹੇ ਕਰ ਦਿੱਤੇ ਹਨ। ਬੀੜ ਰਾਊਕੇ ਕਲਾਂ, ਬੱਧਨੀ, ਖੋਟੇ ਤੇ ਜਵਾਹਰ ਸਿੰਘ ਵਾਲਾ ਦੇ ਕਿਸਾਨ ਡੇਰੇ ਵੱਲੋਂ ਗੰਦਾ ਪਾਣੀ ਛੱਡੇ ਜਾਣ 'ਤੇ ਬਹੁਤ ਦੁਖੀ ਹਨ।

ਪੰਜਾਬੀ ਟ੍ਰਿਬਿਊਨ

# ਮਨ ਮੰਦਰ

ਡਾ. ਜਸਵੰਤ ਗਿੱਲ

ਮਨ ਦਾ ਮੰਦਰ ਦਿਮਾਗ ਹੈ ਤੇ ਇਸ ਮੰਦਰ ਵਿੱਚ ਪਿਆ ਕਿਤੇਬ ਇਹ ਮਨ ਹੈ। ਜਨਮ ਵੇਲੇ ਇਹ ਕਿਤੇਬ ਉੱਕਾ ਹੀ ਕੋਰਾ ਹੁੰਦਾ ਹੈ, ਅਣਲਿਖਿਆ। ਜੱਦੀ ਤੱਤ, ਮਾਂ ਪਿਉ ਤੋਂ ਵਿਰਸੇ ਵਿੱਚ ਮਿਲੇ, ਦਿਮਾਗੀ ਮਾਦੇ ਨਾਲ ਇੱਕ ਮਿੱਕ ਹੋਏ, ਇਸ ਕਿਤੇਬ ਦੇ ਕਾਗਜ਼ ਬਣਦੇ ਹਨ ਤੇ ਫਿਰ ਕੋਈ ਅਮਿੱਟ ਭਾਵੀ ਨਹੀਂ, ਬੱਚੇ ਦੀ ਆਪਣੀ ਹੱਡ ਬੀਤੀ ਉਸਦੇ ਨਿੱਕੇ ਨਿੱਕੇ ਕੰਮਾਂ ਤੇ ਤਜਰਬਿਆਂ ਦੀ ਕਿਰਿਆ ਅਤੇ ਪ੍ਰਤੀਕਿਰਿਆ ਇ ਕਿਤੇਬ ਉੱਤੇ ਅੱਖਰ ਪਾਉਂਦੀ ਹੈ ਤੇ ਸਾਰੀ ਉਮਰ ਪਾਉਂਦੀ ਹੀ ਰਹਿੰਦੀ ਹੈ, ਇਹ ਅੱਖਰ।

ਬਚਪਨ ਵਿੱਚ ਪਏ ਇਹ ਅੱਖਰ ਗਾੜ੍ਹੇ ਹੁੰਦੇ ਹਨ, ਪੱਕੀ ਸਿਆਹੀ ਵਿੱਚ ਲਿਖੇ ਹੋਏ ਅੱਖਰਾਂ ਵਾਂਗ। ਇਹ ਅੱਖਰ ਜਦ ਪੱਕੀਆਂ ਆਦਤਾਂ ਵਿੱਚ ਢਲ ਜਾਣ ਫੇਰ, ਇਹ ਮਨ ਕਿਤੇਬ ਦੇ ਅਰਥ ਭਰਪੂਰ ਨੇਮ ਬਣਦੇ ਹਨ। ਇਨ੍ਹਾਂ ਨੇਮਾਂ ਦੇ ਰੂਬਰੂ ਮਨੁੱਖ ਨੂੰ ਜਾਪਦਾ ਹੈ ਕਿ ਹੋਰ ਸਾਰੇ ਨੇਮ ਝੂਠੇ ਹਨ, ਸਾਰੇ ਰਾਹ ਵਲੱਲੇ ਹਨ, ਸਿਰਫ ਇਹੀ ਰਾਹ ਸੱਚਾ ਹੈ, ਜਿਹੜਾ ਇਸ ਮਨ ਨੇ ਗਾਹਿਆ ਹੈ ਤੇ ਇਹੀ ਰਹੁ ਰੀਤ (ਆਦਤ) ਚੰਗੀ ਹੈ, ਜਿਹੜੀ ਇਸ ਮਨ ਨੇ ਉਲੀਕੀ ਹੈ। ਜਨਮ ਵੇਲੇ ਸਾਰੇ ਬਾਲ ਇੱਕੋ ਜਿਹੇ ਹੁੰਦੇ ਹਨ ਤਕਰੀਬਨ ਇੱਕੋ ਜਿਹੇ ਮਨ ਵੱਲੋਂ। ਮਾਪਿਆਂ ਤੋਂ ਕੁਝ ਜੱਦੀ ਗੁਣ ਲੈ ਕੇ ਆਏ, ਜੱਦੀ ਨਹੀਂ ਗੁਣਾ ਦਾ ਕੱਚਾ ਮਸਾਲਾ, ਉਸਾਰੀ ਦੀਆਂ ਨੀਂਹਾਂ ਪਰ ਉਸ ਵਿੱਚ ਆਚਰਣ ਬਣਤਰ ਦਾ ਖ਼ਾਕਾ ਵੀ ਨਹੀਂ ਉਲੀਕਿਆ ਹੁੰਦਾ। ਇਹ ਵੀ ਬਾਲ ਆਪੀਂ ਉਲੀਕਦਾ ਹੈ, ਜਿਉਂ ਜਿਉਂ ਉਹ ਜੀਵਨ ਮਾਰਗ 'ਤੇ ਤੁਰਦਾ ਹੈ। ਬਾਲ ਕੋਲ ਇਸ ਉਸਾਰੀ ਦੀ ਸਮੱਗਰੀ ਮੌਜੂਦ ਹੁੰਦੀ ਹੈ। ਖਾਕਾ ਉਸ ਆਪ ਵਾਹੁਣਾ ਹੁੰਦਾ ਹੈ ਆਪਣੇ ਤਜਰਬਿਆਂ ਨਾਲ, ਉਸਾਰੀ ਉਸ ਆਪ ਕਰਨੀ ਹੈ ਆਪਣੇ ਯਤਨਾਂ ਨਾਲ ਆਪਣੇ ਤਜਰਬਿਆਂ ਦੇ ਆਧਾਰ 'ਤੇ।

ਬਾਲ ਮਨ ਦੀ ਮਿੱਟੀ ਕੱਚੀ ਹੁੰਦੀ ਹੈ, ਗੋਈ ਤੇ ਰਸੀ ਹੋਈ ਹਰੀ ਕਚੂਰ ਟਹਿਣੀ ਵਾਂਗ ਲਚਕਦਾਰ ਜਿਧਰੋਂ ਚਾਹੋ ਮੋੜ ਲਵੋ ਲਿਫ ਜਾਂਦੀ ਹੈ, ਟੁੱਟਦੀ ਨਹੀਂ ਤੇ ਮੁੜਦੀ, ਲਿਫਦੀ, ਤੁਰਦੀ, ਗੁੰਝਲਦਾਰ ਬਣਦੀ ਇਹ ਆਪਣੀ ਤੋਰ ਦੀ ਪੈਰ ਛਾਪ ਮਨ ਕਿਤੇਬ ਤੇ ਟਿਕਾਈ ਜਾਂਦੀ ਹੈ। ਬਾਲ ਮਨ ਦੀ ਇਹ ਕੱਚੀ ਮਿੱਟੀ ਉੱਧਰ ਹੀ ਮੁੜ ਜਾਂਦੀ ਹੈ ਜਿੱਧਰੋਂ ਇਸ ਨੂੰ ਖਿੱਚ ਪਏ, ਜਿਸ ਪਾਸਿਓਂ ਇਸ ਨੂੰ ਤੁਣਕਾ ਲੱਗੇ, ਜਿੱਥੋਂ ਇਸ ਨੂੰ ਮੁੱਲ ਮਿਲੇ। ਇਹ ਮੁੱਲ ਨਕਦੀ ਜਾਂ ਸਿੱਕਿਆਂ ਵਿੱਚ ਨਹੀਂ ਬਲਕਿ ਤ੍ਰਿਪਤੀ ਦੇ ਸਿੱਕਿਆਂ ਵਿੱਚ ਬਾਲ ਤਨ ਦੀਆਂ ਲੋੜਾਂ ਦੀ ਪੂਰਤੀ ਲਈ। ਲੋੜਾਂ ਜਿਹੜੀਆਂ ਹਰ ਮਨੁੱਖੀ ਸਰੀਰ ਅੰਦਰ ਆ ਬੈਠਦੀਆਂ ਹਨ ਪਿਛਲੇ ਕਰੋੜਾਂ ਵਰ੍ਹਿਆਂ ਵਿੱਚ ਮਨੁੱਖੀ ਵਿਕਾਸ ਵੇਲੇ ਇਸ ਸਰੀਰ ਦੀ ਸਲਾਮਤੀ ਲਈ ਇਸ ਦੇ ਅੰਦਰ ਜੀਵਨ ਜੋਤ ਨੂੰ ਲਟ ਲਟ ਬਲਦਾ ਰੱਖਣ ਖਾਤਰ। ਇਨ੍ਹਾਂ ਲੋੜਾਂ ਦੀ ਪੂਰਤੀ ਦਾ ਜਿਉਂ ਜਿਉਂ ਬਾਲ ਰਾਹ ਲੱਭਦਾ ਹੈ, ਉਸਦੇ ਨਾਲ ਨਾਲ ਉਹ ਆਪਣੇ ਮਨ ਦਾ ਕਿਤੇਬ ਲਿਖਦਾ ਹੈ। ਜਿਵੇਂ ਉਸਨੂੰ ਇਨ੍ਹਾਂ ਲੋੜਾਂ ਦੀ ਤ੍ਰਿਪਤੀ ਮਿਲੇਗੀ, ਤਿਵੇਂ ਹੀ ਉਸਦੇ ਮਨ 'ਤੇ ਆਚਰਣ ਦੀ ਬਣਤਰ ਬਣੇਗੀ।

ਸ਼ੁਰੂ ਜ਼ਿੰਦਗੀ ਵਿੱਚ ਮਾਪਿਆਂ ਨੇ ਬਾਲ ਦੇ ਸਨੇਹੀਆਂ ਤੇ ਉਸਦੇ ਆਲੇ ਦੁਆਲੇ ਨੇ ਹੀ ਉਸ ਦੀਆਂ ਲੋੜਾਂ ਨੂੰ ਤ੍ਰਿਪਤੀ ਦੇਣੀ ਹੈ ਤੇ ਇਵੇਂ ਹੀ ਉਨ੍ਹਾਂ ਉਸਦੇ ਮਨ ਦੀ ਬਣਤਰ ਨੂੰ ਉਲੀਕਣਾ ਹੈ। ਵੱਡਾ ਹੋ ਕੇ, ਸੋਚ ਸਮਝਕੇ ਆਪਣੇ ਸੁਚੇਤ ਯਤਨਾਂ ਨਾਲ ਬੰਦਾ ਆਪਣੇ ਇਸ ਮਨ ਤੇ ਆਚਰਣ ਗੁਣਾਂ ਵਿੱਚ ਤਬਦੀਲੀ ਕਰ ਸਕਦਾ ਹੈ, ਜੇ ਉਹ ਚਾਹਵੇ ਤਾਂ ਪਰ ਇਹ ਤਬਦੀਲੀ ਬੜੀ ਔਖੀ ਹੁੰਦੀ ਹੈ। ਸਹਿਜੇ ਤੇ ਕਈ ਵਾਰੀ ਬਚਪਨ ਦੀਆਂ ਆਦਤਾਂ ਤੇ ਯਾਦਾਂ ਅਮਿੱਟ ਬਣ ਜਾਂਦੀਆਂ ਹਨ ਤੇ ਯਤਨਾਂ ਦੀ ਕੋਈ ਵੀ ਰਬੜ ਉਨ੍ਹਾਂ ਨੂੰ ਮੇਟ ਨਹੀਂ ਸਕਦੀ ਫਿਰ ਉਸ ਮਨ ਦੇ ਕਈ ਹਿੱਸਿਆਂ ਉੱਤੇ ਨਵੀਂ ਰੰਗਣ ਚੜ੍ਹਦੀ ਹੀ ਨਹੀਂ ਜਾਂ ਫਿਰ ਨਵੇਂ ਪੁਰਾਣੇ ਦੀ ਟੱਕਰ ਨਾਲ ਉਲਝਣ ਪੈਂਦੀ ਹੈ। ਸ਼ਾਇਦ ਇਸੇ ਲਈ ਸਧਾਰਨ ਬੰਦਿਆਂ ਦੇ ਮਨ ਵਿੱਚ ਗੁੰਝਲਾਂ ਪੈਂਦੀਆਂ ਹਨ ਜਿਨਾਂ ਨਾਲ ਉਨ੍ਹਾਂ ਦੀ ਨਰਵਸ ਪ੍ਰਣਾਲੀ ਕਮਜੋਰ ਪੈਂਦੀ ਹੈ ਜੋ ਕਿ ਸਾਰੀ ਉਮਰ ਉਨ੍ਹਾਂ ਨੂੰ ਕਮਜ਼ੋਰ ਬਣਾਈ ਰੱਖਦੀ ਹੈ। ਮਨ ਬਣਤਰ ਦੀਆਂ ਨੀਂਹਾਂ ਸ਼ੁਰੂ ਜਿੰਦਗੀ ਵਿੱਚ ਹੀ ਪੁੱਟੀਆਂ ਤੇ ਭਰੀਆਂ ਜਾਂਦੀਆਂ ਹਨ। ਉੱਤਲੀ ਉਸਾਰੀ ਵੀ ਪਹਿਲੇ ਪੰਜ ਸਾਲਾਂ ਵਿੱਚ ਬਹੁਤ ਹੱਦ ਤੱਕ ਮੁਕੰਮਲ ਹੋ ਜਾਂਦੀ ਹੈ। ਉਸ ਮਗਰੋਂ ਤਾਂ ਕਦੇ ਕਿਸੇ ਗੁਣ ਦੀ ਦੀਵਾਰ ਤੋੜ ਕੇ ਉਸ ਵਿੱਚ ਕੋਈ ਬਾਰੀ ਬਣਾ ਲਈ, ਕਿਸੇ ਗੁਣ ਨੂੰ ਕੋਈ ਹੋਰ ਵੱਖਰਾ ਰੰਗ ਦੇ ਦਿੱਤਾ, ਬੱਸ ਇਸ ਤਰ੍ਹਾਂ ਦੀ ਭੰਨ ਤੋੜ ਕਰਨ ਦੀ ਸੰਭਾਵਨਾ ਹੀ ਬਾਕੀ ਬਚਦੀ ਹੈ।

ਸੁਣਦੇ ਹੁੰਦੇ ਸਾਂ, "ਵਾਦੜੀਆਂ ਸਜਾਦੜੀਆਂ ਨਿਭਣ ਸਿਰਾਂ ਦੇ ਨਾਲ" ਸੱਚੀਂ, ਇੱਕ ਵਾਰ ਵਾਦੀ ਪੈ ਜਾਏ ਫਿਰ ਛੱਡਣੀ ਔਖੀ ਹੈ ਤੇ ਇਹ ਵਾਦੀ ਬੱਝਦੀ ਬਚਪਨ ਵਿੱਚ ਹੀ ਹੈ। ਸ਼ੁਰੂ ਬਚਪਨ ਵਿੱਚ ਜਦ ਬੱਚਾ ਅਜੇ ਪੰਘੂੜੇ ਵਿੱਚ ਹੀ ਹੁੰਦਾ ਹੈ ਤੇ ਸਿਰ ਚੁੱਕਣਾ ਸ਼ੁਰੂ ਕਰਦਾ ਹੈ, ਆਪਣੇ ਮਾਪਿਆਂ ਨੂੰ ਪਛਾਨਣ ਲੱਗਦਾ ਹੈ ਉਦੋਂ ਉਸਨੂੰ ਬਹੁਤੀਆਂ ਵਾਦੀਆਂ ਦੀ ਪਿਉਂਦ ਲੱਗ ਜਾਂਦੀ ਹੈ ਤੇ ਫਿਰ ਇਨ੍ਹਾਂ ਦਾ ਵੱਖਰਾ ਬੂਟਾ ਉੱਗ ਖਲੋਂਦਾ ਹੈ, ਜਿਸ ਦੀਆਂ ਜੜ੍ਹਾਂ ਆਚਰਣ, ਧਰਤੀ ਵਿੱਚ ਜਾ ਖੁੱਭਦੀਆਂ ਹਨ ਤੇ ਫਿਰ ਪੁੱਟਿਆਂ ਨਹੀਂ ਪੁੱਟੀਂਦੀਆਂ। ਮਿਸਾਲ ਵਜੋਂ ਜੇ ਤੁਸੀਂ ਚਾਹੁੰਦੇ ਹੋ ਕਿ ਤੁਹਾਡਾ ਬੱਚਾ ਰੋਂਦੂ ਨਾ ਬਣੇ ਤਾਂ ਉਸਦੇ ਰੋਣ ਦਾ ਮੁੱਲ ਨਾ ਤਾਰੋ, ਰੋਣ 'ਤੇ ਵੇਖ ਲਵੋ ਕਿ ਬੱਚੇ ਦਾ ਕੱਪੜਾ ਤਾਂ ਗਿੱਲਾ ਨਹੀਂ, ਉਸਨੂੰ ਠੰਢ ਗਰਮੀ ਤਾਂ ਨਹੀਂ ਲੱਗਦੀ ਤੇ ਜਾਂ ਫਿਰ ਉਸਦੀ ਖੁਰਾਕ 'ਤੇ ਟੱਟੀ ਪੇਸ਼ਾਬ ਦਾ ਵੇਲਾ ਤਾਂ ਨਹੀਂ। ਜੇਕਰ ਉਸਦਾ ਤਨ ਤੇ ਆਲਾ ਦੁਆਲਾ ਠੀਕ ਹੈ ਤਾਂ ਉਸਦੇ ਰੋਣ ਵੱਲੋਂ ਬੇਪਰਵਾਹ ਹੋ ਜਾਓ। ਬੱਚੇ ਨੂੰ ਰੋਣ ਦਾ ਮੁੱਲ ਨਹੀਂ ਮਿਲੇਗਾ, ਉਸਦੇ ਅੰਦਰ ਮੁੜ ਕੇ ਰੋਣ ਦੀ ਚਾਹਨਾ ਨਹੀਂ ਜਾਗੇਗੀ ਪਰ ਜੇ ਇੱਕ ਵਾਰ ਰੋਣ ਦਾ ਮੁੱਲ ਮਿਲ ਗਿਆ ਤਾਂ ਫਿਰ ਇਹ ਚਾਹਨਾ ਵੱਧਦੀ ਜਾਵੇਗੀ। ਉਹ ਹੋਰ ਰੋਏਗਾ, ਉਸਨੂੰ ਹੋਰ ਧਿਆਨ ਮਿਲੇਗਾ ਤੇ ਇਵੇਂ ਰੋਣ ਦਾ ਆਦਤ ਦਾ ਚੱਕਰ ਬਾਰ ਬਾਰ ਘੁੰਮ ਕੇ ਇੱਕ ਸਦੀਵੀ ਚੱਕਰ ਆਦਤ ਵਿੱਚ ਵਟ ਜਾਵੇਗਾ। ਸਾਰੀਆਂ ਚੰਗੀਆਂ ਆਦਤਾਂ ਇਵੇਂ ਹੀ ਬੱਝਦੀਆਂ ਹਨ। ਸਫਾਈ, ਸੱਚਾਈ, ਇਮਾਨਦਾਰੀ ਤੇ ਵਫ਼ਾ ਦੀਆਂ ਸੈਂਕੜੇ ਚੰਗੀਆਂ ਗੱਲਾਂ ਜਿਹੜੀਆਂ ਸਦਾਚਾਰ ਅਖਵਾਉਂਦੀਆਂ ਹਨ, ਬੱਚਾ ਰੀਸ ਰਾਹੀਂ ਵੀ ਸਿੱਖਦਾ ਹੈ। ਆਪਣੇ ਮਾਪਿਆਂ ਦੀ ਰੀਸ, ਸਾਕ ਅੰਗਾਂ ਤੇ ਆਪਣੇ ਆੜੀਆਂ ਦੀ ਰੀਸ ਜਦ ਉਸ ਰੀਸ ਦੀ ਪ੍ਰਸ਼ੰਸਾ ਕੀਤੀ ਜਾਵੇ, ਉਸਤੋਂ ਬੱਚੇ ਨੂੰ ਪਿਆਰ ਮਿਲੇ ਤਾਂ ਉਹ ਅਜਿਹਾ ਵਾਰ ਵਾਰ ਦੁਹਰਾਉਂਦਾ ਹੈ ਤੇ ਇਵੇਂ ਉਸਦੀ ਇੱਕ ਪੱਕੀ ਆਦਤ ਬਣ ਜਾਂਦੀ ਹੈ। ਲਾਡ ਵਿੱਚ ਬੱਚੇ ਥਥਲਾਉਣ ਲੱਗ ਪੈਂਦੇ ਹਨ, ਮੂੰਹ ਵਿੰਗਾ ਕਰਕੇ ਬੋਲਣ ਲੱਗਦੇ ਹਨ, ਜੇ ਉਨ੍ਹਾਂ ਦੀਆਂ ਤੋਤਲੀਆਂ ਗੱਲਾਂ ਦੀ ਸ਼ਲਾਘਾ ਹੁੰਦੀ ਰਹੇ ਤਾਂ ਫਿਰ ਉਨ੍ਹਾਂ ਨੂੰ ਸਾਫ ਬੋਲਣ ਦੀ ਆਦਤ ਹੀ ਨਹੀਂ ਪੈਂਦੀ। ਇਸ ਲਈ ਜਦੋਂ ਆਪਣੇ ਬਾਲ ਵਿੱਚ ਕੋਈ ਮਾੜੀ ਆਦਤ ਬਣਦੀ ਵੇਖੋਂ ਤਾਂ ਸਾਵਧਾਨ ਹੋ ਜਾਓ, ਮੁੱਢ ਵਿੱਚ ਹੀ ਇਸ ਆਦਤ ਹੇਠੋਂ ਤ੍ਰਿਪਤੀ ਦਾ ਪੱਥਰ ਸਰਕਾ ਦਿਉ। ਇਸ ਨੀਂਹ ਪੱਥਰ ਨੂੰ ਉੱਥੇ ਰਹਿਣ ਹੀ ਨਾ ਦੇਵੋ ਫਿਰ ਉਹ ਆਦਤ ਆਪਣੇ ਆਪ ਢਹਿ ਢੇਰੀ ਹੋ ਜਾਵੇਗੀ। ਇਹ ਸ਼ੁਰੂ ਦੀ ਗੱਲ ਹੈ, ਬਹੁਤ ਮੁੱਢਲੀ ਗੱਲ, ਜਦੋਂ ਅਜੇ ਆਦਤ ਬੱਝਦੀ ਪਈ ਹੈ ਪਰ ਜਦੋਂ ਆਦਤ ਪੱਕ ਜਾਏ, ਜਦ ਤ੍ਰਿਪਤੀ ਦੇ ਨੀਂਹ ਪੱਥਰ ਉੱਤੇ ਆਚਰਣ ਚਿਣਾਈ ਹੋ ਜਾਵੇ ਤਾਂ ਫਿਰ ਤ੍ਰਿਪਤੀ ਦਾ ਪੱਥਰ ਇਸ ਨੀਂਹ ਵਿੱਚੋਂ ਕੱਢਣ ਸੁਖਾਲਾ ਨਹੀਂ। ਉਦੋਂ ਇਸ ਦੇ ਕੱਢਣ ਦੇ ਯਤਨ ਨਾਲ ਹੀ ਆਚਰਣ ਉਸਾਰੀ ਦਾ ਸਾਰਾ ਮਹੱਲ ਹਿੱਲਦਾ ਹੈ, ਤਿੜਕਦਾ ਹੈ ਤੇ ਉਸ ਸਖਸ਼ੀਅਤ ਅੰਦਰ ਕਈ ਹੋਰ ਗੁੰਝਲਾ ਬੱਝਦੀਆਂ ਹਨ। ਇਸ ਲਈ ਪੱਕੀ ਆਦਤ ਨੂੰ ਪਿਛੋਂ ਬਦਲਣਾ ਔਖਾ ਹੈ।

ਆਚਰਣ ਉਸਾਰੀ ਵਿੱਚ ਬਾਲ ਸਾਹਿਤ ਦਾ ਬੜਾ ਹੀ ਅਹਿਮ ਹਿੱਸਾ ਹੈ। ਕਹਾਣੀਆਂ ਅੰਦਰ ਵਾਪਰੀਆਂ ਨਿੱਕੀਆਂ ਨਿੱਕੀਆਂ ਘਟਨਾਵਾਂ 'ਤੇ ਉਨ੍ਹਾਂ ਦੇ ਪਾਤਰਾਂ ਦੇ ਕਾਰਨਾਮੇ ਜਿਹੜੇ ਵੱਡਿਆਂ ਨੂੰ ਵਿਸਰ ਜਾਂਦੇ ਹਨ, ਨਿੱਕੜਿਆਂ ਦੇ ਮਨ ਵਿੱਚ ਉੱਘਰ ਪੈਂਦੇ ਹਨ ਤੇ ਉਨ੍ਹਾਂ ਦੀ ਬਣਤਰ ਦੀ ਸਮੱਗਰੀ ਬਣਦੇ ਹਨ। ਬਾਲ ਕਹਾਣੀਆਂ ਵਿੱਚ ਇਹ ਜਰੂਰੀ ਹੈ ਕਿ ਸੱਚਾਈ ਦੀ ਜਿੱਤ ਹੋਵੇ, ਈਮਾਨਦਾਰੀ ਨੂੰ ਭਾਗ ਲੱਗਣ ਤੇ ਸਮਾਜ ਤੇ ਦੇਸ਼ ਸੇਵਾ ਲਈ ਵਡਿਆਈ ਮਿਲੇ ਫੇਰ ਇਨ੍ਹਾਂ ਗੁਣਾਂ ਦੀ ਪ੍ਰਾਪਤੀ ਵਾਸਤੇ ਬੱਚਾ ਆਪ ਮੁਹਾਰੇ ਯਤਨ ਕਰਨ ਲੱਗ ਪਵੇਗਾ।

ਇੱਕ ਗੱਲ ਅਸਾਂ ਚੇਤੇ ਰੱਖਣੀ ਹੈ, ਬਾਲਕ ਦੀ ਨਰਵਸ ਪ੍ਰਣਾਲੀ, ਇਹ ਦਿਮਾਗ, ਜਿਹੜਾ ਉਸਦੇ ਮਨ ਦਾ ਆਲ੍ਹਣਾ ਹੈ, ਬੜਾ ਕੋਮਲ ਹੁੰਦਾ ਹੈ, ਇਸ ਉੱਤੇ ਸਿੱਖਿਆ ਦਾ, ਨਿਯਮਾਂ ਦਾ ਸਹਿੰਦਾ ਬੋਝ ਪਾਉਣਾ ਹੈ। ਕਾਹਲੀ ਨਹੀਂ ਕਰਨੀ, ਕਾਹਲੀ ਕੀਤਿਆਂ ਬੱਚੇ ਦੀ ਨਰਵਸ ਪ੍ਰਣਾਲੀ ਬੌਂਦਲ ਜਾਂਦੀ ਹੈ। ਲਾਇਕ ਬੱਚੇ ਨੂੰ ਹੱਦੋਂ ਬਾਹਲੀ ਹੱਲਾ ਸ਼ੇਰੀ ਨਾ ਦਿਉ। ਇਵੇਂ ਹੀ ਉਸਦਾ ਦਿਮਾਗ ਵਿਤੋਂ ਵੱਧ ਦੌੜ ਦੌੜ ਥੱਕ ਜਾਏਗਾ। ਸ਼ਾਇਦ ਉਸਦੇ ਕੁਝ ਨਰਵ ਸੈੱਲ ਇਸ ਥਕੇਵੇਂ ਨਾਲ ਸਦਾ ਲਈ ਨਿਕੰਮੇ ਹੋ ਜਾਣ। ਇਵੇਂ ਕਈ ਵਾਰ ਹੁੰਦਾ ਹੈ, ਜਦ ਹੋਣਹਾਰ ਬਾਲਕ, ਸਭ ਤੋਂ ਅੱਗੇ ਰਹਿਣ ਵਾਲਾ ਨਿੱਕੜਾ, ਅਚਨਚੇਤੀ ਜੀਵਨ ਦੀ ਪਿਛਲੀ ਸਫ਼ ਵਿੱਚ ਜਾ ਖਲੋਤਾ ਤੇ ਫਿਰ ਮੁੜਕੇ ਕਦੇ ਅਗਲੀ ਕਤਾਰ ਵਿੱਚ ਆਉਣ ਦਾ ਉਸਦਾ ਹੀਆ ਨਾ ਪਿਆ ਜਾਂ ਉਸਦੇ ਅੰਦਰ ਮੁੜ ਉਹੋ ਜਿਹੀ ਸ਼ਕਤੀ ਨਾ ਜਾਗੀ। ਸਾਡੇ ਲਈ ਇਹ ਜਾਣਕਾਰੀ ਜਰੂਰੀ ਹੈ ਕਿ ਪਿਆਰ ਜਿੰਦਗੀ ਦੀ ਚੂਲ ਹੈ। ਪਿਆਰ ਨਿੱਕੜੇ ਦੇ ਮਨ ਦੀ, ਰੂਹ ਦੀ ਤੇ ਮਨ ਦੀ ਖੁਰਾਕ ਵੀ ਹੈ ਜਿਸ ਨੂੰ ਪਿਆਰ ਨਹੀਂ ਮਿਲਦਾ, ਉਹ ਬਾਲ ਕਦੇ ਵੀ ਪੂਰਨ ਪ੍ਰਫੁੱਲਤਾ ਨਹੀਂ ਪਾਉਂਦਾ। ਜਿਸ ਨੂੰ ਆਪਣੇ ਘਰ ਵਿਚੋਂ ਪਿਆਰ, ਸੁਰੱਖਿਆ, ਆਦਰ ਮਾਣ ਦਾ ਹੱਕ ਨਹੀਂ ਮਿਲਿਆ ਉਸਦੇ ਅੰਦਰ ਇਸ ਘਰ ਲਈ, ਇਸਦੇ ਜੀਆਂ ਲਈ ਨਫ਼ਰਤ ਦੀ ਨਿੱਕੀ ਜਿਹੀ ਚਿੰਗਾਰੀ ਮੱਚ ਪੈਂਦੀ ਹੈ, ਉਸਦੇ ਹਾਲਾਤ ਜੇ ਮੋੜਾ ਨਾ ਖਾਣ, ਕੋਈ ਹਮਦਰਦੀ ਭਰਿਆ ਹੱਥ ਉਸਨੂੰ ਓਹਲਾ ਨਾ ਦੇਵੇ ਤਾਂ ਸਮੇਂ ਦੀ ਝੂਲਦੀ ਖੁਦਗਰਜ਼ ਹਵਾ ਇਸ ਚਿੰਗਾਰੀ ਨੂੰ ਫੂਕਾਂ ਮਾਰ ਮਾਰ ਭੜ ਭੜ ਬਾਲ ਦੇਂਦੀ ਹੈ ਫਿਰ ਉਹ ਬਾਲਕਾ ਵੱਡਾ ਹੋਇਆ ਮਨੁੱਖ ਇਸ ਬਲਦੀ ਨਫ਼ਰਤ ਨਾਲ ਆਪੀਂ ਸੁਆਹ ਹੁੰਦਾ ਹੈ ਤੇ ਆਪਣੇ ਚੌਗਿਰਦੇ ਨੂੰ ਸੁਆਹ ਕਰਦਾ ਹੈ। ਸੁਆਹ! ਸੁਆਹ!! ਜਿਵੇਂ ਉਹ ਮਨੁੱਖ ਕੋਈ ਹਵਨ ਕਰਦਾ ਹੋਵੇ ਤੇ ਉਸ ਵਿੱਚ ਫਿਰ ਆਮ ਮਨੁੱਖ ਦੇ ਜਜ਼ਬੇ ਸੜਦੇ ਹੋਣ, ਸਦੀਵੀ ਮਨੁੱਖ ਦੀਆਂ ਬਣਾਈਆਂ ਰਹੁ ਰੀਤਾਂ ਸੜਕਾਂ ਉੱਤੇ ਵੰਗਾਰ ਦਾ ਨੰਗਾ ਨਾਚ ਨੱਚਦੇ ਹਨ, ਇਹੋ ਜਿਹੇ ਨਾਚੇ ਕਈ ਮਨੁੱਖ ਆਪਣੇ ਦੁਆਲੇ ਦੇਸ਼ ਪਿਆਰ ਦਾ ਓਢਣ ਲਪੇਟ ਲੈਂਦੇ ਹਨ ਤੇ ਕਈ ਹਨ ਜਿਨ੍ਹਾਂ ਨੂੰ ਕਿਸੇ ਓਢਣ ਦੀ ਵੀ ਲੋੜ ਨਹੀਂ। ਉਹ ਮਨੁੱਖੀ ਕਦਰਾਂ ਕੀਮਤਾਂ ਤੋਂ ਉੱਕਾ ਹੀ ਬੇਪਰਵਾਹ ਹਨ। ਉਨ੍ਹਾਂ ਦੀ ਨਿੱਜਤਾ ਵਿੱਚ ਜੰਮੀ 'ਹਉ' ਨਿੱਜਤਾ ਵਿੱਚ ਹੀ ਸਮਾ ਗਈ। ✪

### ਤਰਕ ਤੇ ਪਾਖੰਡ ਦੇ ਆਹਮੋ ਸਾਹਮਣੇ ਹੋਣ 'ਤੇ

# ਮਿਸ਼ਰੀਵਾਲੇ ਜੱਸੇ ਬਾਬੇ ਨੇ ਤੋਬਾ ਕੀਤੀ

ਪ੍ਰਵੀਨ ਜੰਡਵਾਲਾ

ਵਿਗਿਆਨ ਦੇ ਅਜੋਕੇ ਦੌਰ ਵਿੱਚ ਜਿੱਥੇ ਇੱਕ ਪਾਸੇ ਵਿਗਿਆਨ ਨੇ ਆਪਣੀਆਂ ਸੁੱਖ ਸਹੂਲਤਾਂ ਨਾਲ ਮਨੁੱਖੀ ਜੀਵਨ ਨੂੰ ਮਾਲਾਮਾਲ ਕੀਤਾ ਹੈ, ਉੱਥੇ ਨਾਲ ਹੀ ਆਪਣੀਆਂ ਖੋਜਾਂ ਨਾਲ ਜੀਵਨ ਦੇ ਹਰ ਖੇਤਰ ਵਿੱਚ ਨਵੇਂ ਦਿਸਹੱਦੇ ਕਾਇਮ ਕੀਤੇ ਹਨ। ਵਿਗਿਆਨ ਨੇ ਕਾਫੀ ਹੱਦ ਤੱਕ ਨਾਮੁਰਾਦ ਬੀਮਾਰੀਆਂ ਤੇ ਕਾਬੂ ਪਾ ਕੇ ਮਨੁੱਖ ਨੂੰ ਰਾਹਤ ਦਿੱਤੀ ਹੈ, ਪਰ ਇਸ ਯੁੱਗ ਵਿੱਚ ਵੀ ਅੰਧਵਿਸ਼ਵਾਸ਼ਾਂ ਤੇ ਭਰਮ ਭੁਲੇਖਿਆਂ ਦੇ ਨਾਂ 'ਤੇ ਲੋਕਾਂ ਦੀ ਸਰੀਰਕ, ਮਾਨਸਿਕ ਤੇ ਆਰਥਿਕ ਲੁੱਟ ਕਰਨ ਵਾਲੇ ਤਾਂਤਰਿਕਾਂ ਤੇ ਅਖੌਤੀ ਬਾਬਿਆਂ ਦੀ ਕੋਈ ਕਮੀ ਨਹੀਂ, ਜਿਹੜੀ ਬਿਨ੍ਹਾਂ ਕਿਸੇ ਡਰ ਭੈਅ ਦੇ ਥਾਂ ਥਾਂ ਤੇ ਆਪਣੇ ਡੇਰੇ ਵਸਾ ਕੇ ਭੋਲੀ ਜਨਤਾ ਨੂੰ ਲੁੱਟਣ ਲੱਗੇ ਹੋਏ ਹਨ। ਅਫਸੋਸ ਦੀ ਗੱਲ ਤਾਂ ਇਹ ਹੈ ਕਿ ਭਾਰਤੀ ਸੰਵਿਧਾਨ ਵਿੱਚ ਮੈਜਿਕ ਰੈਮਿਡਿਜ਼ ਐਕਟ ਦੇ ਹੁੰਦਿਆਂ ਅਜਿਹੇ ਦੰਭੀ ਲੋਕਾਂ 'ਤੇ ਕੋਈ ਰੋਕ ਟੋਕ ਨਹੀਂ ਹੈ ਬਲਕਿ ਰਾਜ ਸੱਤਾ ਦੀ ਤਾਕ ਵਿੱਚ ਬੈਠੇ ਸਿਆਸਤਦਾਨ ਗਾਹੇ ਬਗਾਹੇ ਅਜਿਹੇ ਸ਼ੈਤਾਨ ਲੋਕਾਂ ਨੂੰ ਹੱਲਾਸ਼ੇਰੀ ਦਿੰਦੇ ਰਹਿੰਦੇ ਹਨ।

ਤਰਕਸ਼ੀਲ ਸੁਸਾਇਟੀ ਦੀ ਗੁਰੂਹਰਸਹਾਏ ਇਕਾਈ ਕੋਲ ਨੇੜਲੇ ਪਿੰਡ ਮਿਸ਼ਰੀਵਾਲਾ ਦਿਲਾ ਰਾਮ ਸੜਕ 'ਤੇ ਡੇਰਾ ਜਮਾਈ ਬੈਠੇ ਅਖੌਤੀ ਬਾਬੇ ਜੱਸੇ ਦੀ ਸ਼ਿਕਾਇਤ ਆਈ ਜਿਹੜਾ ਆਪਣੇ ਗੌਸ ਪੀਰ ਦੇ ਨਾਂ 'ਤੇ ਲੋਕਾਂ ਦੀਆਂ ਬੀਮਾਰੀਆਂ ਨੂੰ ਖੂੰਡੀ ਲਾ ਕੇ ਠੀਕ ਕਰਨ ਦਾ ਦਾਅਵਾ ਕਰਦਾ ਸੀ। ਮਿਸ਼ਰੀਵਾਲਾ ਤੇ ਦਿਲਾ ਰਾਮ ਦੀਆਂ ਪੰਚਾਇਤਾਂ, ਯੂਥ ਕਲੱਬਾਂ ਤੇ ਹੋਰ ਸੂਝਵਾਨ ਲੋਕਾਂ ਨੇ ਸੁਸਾਇਟੀ ਕੋਲ ਇਸ ਅਖੌਤੀ ਬਾਬੇ ਦਾ ਪਰਦਾਫਾਸ਼ ਕਰਨ ਦੀ ਮੰਗ ਰੱਖੀ। ਸੁਸਾਇਟੀ ਵੱਲੋਂ ਇਸ ਮਸਲੇ 'ਤੇ ਗੌਰ ਕਰਦੇ ਹੋਏ ਕਾਰਵਾਈ ਕਰਨ ਲਈ ਸਭ ਤੋਂ ਪਹਿਲਾਂ ਮਮਦੋਟ ਪੁਲੀਸ ਚੌਂਕੀ ਤੋਂ ਸੁਰੱਖਿਆ ਲੈ ਕੇ ਡੇਰੇ ਦਾ ਦੌਰਾ ਕਰਨ ਦਾ ਪ੍ਰੋਗਰਾਮ ਉਲੀਕਿਆ ਗਿਆ। ਜਦ ਸੁਸਾਇਟੀ ਦੇ ਵਰਕਰ ਤੇ ਆਗੂ 15 ਜੂਨ ਵੀਰਵਾਰ ਨੂੰ ਡੇਰੇ 'ਤੇ ਪਹੁੰਚੇ ਤਾਂ ਉਥੇ ਸ਼ਰਧਾਲੂਆਂ ਦਾ ਵੱਡਾ ਇਕੱਠ ਸੀ। ਤਰਕਸ਼ੀਲ ਆਗੂਆਂ ਵਿੱਚ ਫਾਜ਼ਿਲਕਾ ਜੋਨ ਦੇ ਪ੍ਰਧਾਨ ਮਾਸਟਰ ਕੁਲਜੀਤ, ਮਲੋਟ ਤੋਂ ਕੁਲਦੀਪ ਕਰਮਗੜ੍ਹ ਤੇ ਬਿੰਦਰ ਖਿਉਵਾਲੀ, ਮੰਡੀ ਲਾਧੂਕਾ ਤੋਂ ਡਾ. ਰਮੇਸ਼, ਅਬੋਹਰ ਤੋਂ ਗਣਪਤ ਵਰਮਾ, ਜਲਾਲਾਬਾਦ ਤੋਂ ਸੁਰਿੰਦਰ ਬਿੱਟੂ ਤੇ ਬਲਵਿੰਦਰ ਪਹਿਲਵਾਨ ਤੇ ਸਥਾਨਕ ਇਕਾਈ ਰਣਜੀਤ ਮੋਠਾਂਵਾਲਾ, ਮਨਜੀਤ, ਪਾਲਾ ਸਿੰਘ ਤੇ ਰਜਿੰਦਰ ਬਹਾਦਰਕੇ ਆਦਿ ਆਪਣੇ ਲਗਭਗ 70 ਤਰਕਸ਼ੀਲ ਸਮਰਥਕਾਂ ਸਮੇਤ ਹਾਜ਼ਰ ਸਨ। ਅਖੌਤੀ ਬਾਬਾ ਜੱਸਾ ਜਿਹੜਾ ਇਹ ਦਾਅਵਾ ਕਰਦਾ ਸੀ ਕਿ ਉਹ ਆਪਣੇ ਗੌਸ ਪੀਰ ਦੀ ਸ਼ਕਤੀ ਨਾਲ ਕੈਂਸਰ ਦਾ ਇਲਾਜ ਕਰਨ, ਅੱਖਾਂ ਦੇ ਲੈਂਜ਼ ਬਦਲਣ, ਦਿਲ ਦਾ ਵਾਲਵ ਪਾਉਣ ਤੇ ਗੋਡਿਆਂ ਦੀਆਂ ਚੱਪਣੀਆਂ ਬਦਲਣ ਦੇ ਸਮਰੱਥ ਹੈ। ਜਦ ਤਰਕਸ਼ੀਲ ਟੀਮ ਨੇ ਅਖੌਤੀ ਬਾਬੇ ਨੂੰ ਮਿਲਕੇ 23 ਸ਼ਰਤਾਂ ਤੇ 5 ਲੱਖ ਰੁਪਏ ਦੇ ਇਨਾਮ ਬਾਰੇ ਦੱਸਿਆ ਤਾਂ ਉਹ ਪਹਿਲੇ ਹੱਲੇ ਹੀ ਮੰਨ ਗਿਆ ਕਿ ਉਸ ਪਾਸ ਕਿਸੇ ਕਿਸਮ ਦੀ ਕੋਈ ਗ਼ੈਬੀ ਸ਼ਕਤੀ ਨਹੀਂ ਹੈ। ਇਹ ਸਭ ਕੁਝ ਉਸਨੇ ਪੱਤਰਕਾਰਾਂ ਤੇ ਇਲੈਕਟ੍ਰਾਨਿਕ ਮੀਡੀਆ ਦੇ ਸਾਹਮਣੇ ਆਖਿਆ। ਪਰ ਨਾਲ ਹੀ ਉਸਨੇ ਇਹ ਦਾਵਾ ਕਰ ਦਿੱਤਾ ਕਿ ਉਹ ਬਾਬੇ ਗੌਂਸ ਪੀਰ ਦੀ ਸ਼ਕਤੀ ਨਾਲ ਘੱਟ ਨਜ਼ਰ ਨੂੰ ਵਧਾ ਸਕਦਾ ਹੈ ਸਿੱਟੇ ਵਜੋਂ ਉਸਨੇ ਤਰਕਸ਼ੀਲਾਂ ਨਾਲ ਇਹ ਸ਼ਰਤ ਲਗਾ ਲਈ ਕਿ ਉਹ 25 ਜੂਨ ਨੂੰ ਤਰਕਸ਼ੀਲ ਸੁਸਾਇਟੀ ਵੱਲੋਂ ਟੈਸਟ ਕਰਵਾਏ ਗਏ ਘੱਟ ਨਜ਼ਰ ਵਾਲੇ ਵਿਅਕਤੀਆਂ ਦੀ ਐਨਕ ਉਤਾਰ ਕੇ ਉਨ੍ਹਾਂ ਦੀ ਨਿਗ੍ਹਾ ਵਧਾ ਦੇਵੇਗਾ, ਜੇਕਰ ਉਹ ਆਪਣੇ ਬਿਆਨ 'ਤੇ ਪੂਰਾ ਨਾ ਉੱਤਰਿਆ ਤਾਂ ਆਪਣਾ ਡੇਰਾ ਬੰਦ ਕਰ ਦੇਵੇਗਾ। ਉਸਨੇ ਇਹ ਵੀ ਲਿਖਤੀ ਵਾਅਦਾ ਕੀਤਾ ਕਿ ਕੈਂਸਰ, ਗੁਰਦੇ ਬਦਲਣ ਤੇ ਦਿਲ ਦੀ ਵਾਲਵ ਬਦਲਣ ਲਈ ਉਹ ਕੋਈ ਅਰਦਾਸ ਨਹੀਂ ਕਰਦਾ ਪਰ ਨਿਸਚਤ ਦਿਨ ਤੇ ਉਹ ਸੁਸਾਇਟੀ ਦੇ ਨਿਯਮਾਂ ਅਨੁਸਾਰ ਇਹ ਸ਼ਰਤ ਵੀ ਲਗਾਵੇਗਾ।

ਮਿਥੀ 25 ਜੂਨ ਤੋਂ ਪਹਿਲਾਂ ਫਾਜਿਲਕਾ ਜ਼ੋਨ ਦੇ ਆਗੂ ਪ੍ਰਸਾਸ਼ਨ ਨੂੰ ਮਿਲੇ ਤੇ ਸਹਿਯੋਗ ਦੀ ਮੰਗ ਕੀਤੀ। ਪ੍ਰਸਸ਼ਾਨ ਵੱਲੋਂ ਨਾਇਬ ਤਹਿਸੀਲਦਾਰ ਤੇ ਐੱਸ. ਐੱਚ. ਓ. ਦੀ ਡਿਊਟੀ ਲਗਾਈ ਗਈ। ਪਰ ਦੂਸਰੇ ਪਾਸੇ ਅਖੌਤੀ ਬਾਬਾ ਆਪਣੇ ਅਕਾਲੀ ਦਲ ਬਾਦਲ ਦੇ ਸਮਰਥਕਾਂ ਦੀ ਸ਼ਹਿ 'ਤੇ ਤਰਕਸ਼ੀਲ ਆਗੂਆਂ ਨੂੰ ਆਪਣੀ ਸਰਕਾਰ ਆਉਣ ਤੇ ਸਿੱਝਣ, ਪਰਚੇ ਦਰਜ ਕਰਵਾਉਣ ਦਾ ਡਰਾਵਾ ਦੇ ਕੇ ਚੈਲਿੰਜ ਵਾਪਸ ਕਰਵਾਉਣ ਲਈ ਗੋਂਦਾ ਗੁੰਦਦਾ ਰਿਹਾ। ਨਿਸਚਿਤ ਦਿਨ 'ਤੇ ਸੂਬਾਈ ਆਗੂ ਰਾਜਿੰਦਰ ਭਦੌੜ ਦੀ ਅਗਵਾਈ ਹੇਠ ਫਾਜਿਲਕਾ ਜ਼ੋਨ ਦੀਆਂ ਸਮੁੱਚੀਆਂ ਇਕਾਈਆਂ ਦਾ ਵੱਡਾ ਕਾਫਲਾ ਡੇਰੇ 'ਤੇ ਪਹੁੰਚਿਆ ਜਿੱਥੇ ਬਾਦਲ ਦਲ ਦੇ ਆਗੂਆਂ ਨੇ ਹਥਿਆਰਾਂ ਨਾਲ ਲੈਸ ਹੋ ਆਪਣੇ ਵਰਕਰ ਇਕੱਠੇ ਹੋਏ ਸਨ, ਪੁਲੀਸ ਵੀ ਇਸ ਸਿਆਸੀ ਦਬਾਅ ਹੇਠ ਮੂਕ ਦਰਸ਼ਕ ਬਣੀ ਹੋਈ ਸੀ। ਅਖੌਤੀ ਬਾਬੇ ਜੱਸੇ ਨੇ ਪਹਿਲਾਂ ਲਿਖਿਆ ਹਲਫੀਆ ਬਿਆਨ ਕਿ ਮੇਰੇ ਕੋਲ ਕਿਸੇ ਕਿਸਮ ਦੀ ਕੋਈ ਗੈਬੀ ਸ਼ਕਤੀ ਨਹੀਂ ਹੈ ਮੈਂ ਤਾਂ ਗੌਸ ਪੀਰ ਦੀ ਯਾਦ ਵਿੱਚ ਲੰਗਰ ਲਾਉਂਦਾ ਹਾਂ ਤੇ ਅਰਦਾਸ ਕਰਦਾ ਹਾਂ। ਮੈਂ ਗੈਬੀ ਸ਼ਕਤੀਆਂ ਹੋਣ ਦਾ ਦਾਅਵਾ ਨਹੀਂ ਕਰਦਾ। ਪੱਤਰਕਾਰਾਂ, ਤਰਕਸ਼ੀਲਾਂ ਤੇ ਆਮ ਲੋਕਾਂ ਦੇ ਇਕੱਠ ਵਿੱਚ ਇਹ ਆਖ ਕੇ ਆਪਣੇ ਡੇਰੇ ਅੰਦਰ ਸਮਰਥਕਾਂ ਪਾਸ ਚਲਾ ਲਿਆ ਪ੍ਰੰਤੂ ਪੁਲੀਸ, ਪ੍ਰਸਾਸ਼ਨ ਦੀ ਢਿੱਲ ਮੱਠ 'ਤੇ ਬਾਦਲ ਦਲ ਦੇ ਆਗੂਆਂ ਦੀ ਅਖੌਤੀ ਬਾਬੇ ਨੂੰ ਨੰਗੀ ਚਿੱਟੀ ਹਮਾਇਤ ਜੱਗ ਜ਼ਾਹਰ ਹੋ ਗਈ। ✪



# ਛਿਮਾਹੀ ਇਕੱਤਰਤਾ: ਇੱਕ ਰਿਪੋਰਟ

ਭੂਰਾ ਸਿੰਘ ਮਹਿਮਾ ਸਰਜਾ

3 ਜੂਨ 06 ਨੂੰ ਸਟੇਟ ਜਨਰਲ ਬਾਡੀ ਦੀ ਛਿਆਹੀ ਇੱਕਤਰਤਾ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਲੜਕੇ ਬਰਨਾਲਾ ਵਿਖੇ ਸ਼ਾਮ ਦੇ ਪੰਜ ਵਜੇ ਸ਼ੁਰੂ ਹੋਈ। ਸਾਰੇ ਪੰਜਾਬ ਦੀਆਂ ਇਕਾਈਆਂ ਵੱਲੋਂ 150 ਦੇ ਲੱਗਭੱਗ ਸਾਥੀਆਂ ਨੇ ਭਾਗ ਲਿਆ। ਪਹਿਲੇ ਸੈਸ਼ਨ ਚ ਜਥੇਬੰਦੀ ਦੀ ਮੌਜੂਦਾ ਹਾਲਤ ਤੇ ਵਿਚਾਰ ਵਟਾਂਦਰਾ ਕੀਤਾ ਗਿਆ। ਕਈ ਸਾਥੀਆਂ ਨੇ ਕਿਹਾ ਕਿ ਜਥੇਬੰਦੀ ਖੜੋਤ 'ਚ ਹੈ ਪਰ ਦੂਜੇ ਕਹਿੰਦੇ ਸਨ ਕਿ ਜੱਥੇਬੰਦੀ ਦਾ ਕੰਮ ਤਸੱਲੀ ਬਖਸ਼ ਹੈ। ਸਾਥੀਆਂ ਨੇ ਕੰਮ ਨੂੰ ਹੋਰ ਸੁਚਾਰੂ ਬਣਾਉਣ ਲਈ ਬਹੁਮੁੱਲੇ ਸੁਝਾਅ ਦਿੱਤੇ ਅਤੇ ਉਸਾਰੂ ਬਹਿਸ ਕੀਤੀ ਕਿ ਇਹ ਸੁਝਾਅ ਆਇਆ ਕਿ ਸਾਨੂੰ ਆਪਣੀ ਸ਼ਕਤੀ ਸਾਧਾਂ ਨੂੰ ਭਜਾਉਣ ਦੀ ਬਜਾਏ ਲੋਕਾਂ 'ਚ ਪ੍ਰਚਾਰ ਪਸਾਰ ਤੇ ਲਾਉਣੀ ਚਾਹੀਦੀ ਹੈ। ਸਕੂਲਿੰਗ ਤੇ ਜ਼ੋਰ ਲਾਉਣਾ ਚਾਹੀਦਾ ਹੈ। ਸਮਰਪਣ ਦੀ ਭਾਵਨਾ ਨਾਲ ਕੰਮ ਕਰਨਾ ਚਾਹੀਦਾ ਹੈ। ਜੋ ਸਾਥੀ ਖੁਦ ਕੰਮ ਘੱਟ ਕਰਦੇ ਹਨ ਉਹਨਾਂ ਨੂੰ ਹੀ ਖੜੋਤ ਲੱਗਦੀ ਹੈ, ਪ੍ਰਤੀਬੱਧਤਾ ਵਿਕਸਤ ਕਰਨ ਲਈ ਯਤਨ ਕਰਨੇ ਚਾਹੀਦੇ ਹਨ। ਸਾਡੇ ਪ੍ਰਚਾਰ ਪਸਾਰ ਦੇ ਤਰੀਕੇ ਪੁਰਾਣੇ ਹਨ। ਸਾਨੂੰ ਟੈਲੀਵਜ਼ਨ ਨੂੰ ਵਰਤਣ ਲਈ ਜ਼ੋਰ ਲਾਉਣਾ ਚਾਹੀਦਾ ਹੈ। ਟੀਚਰ ਵਰਗ ਨਾਲ ਰਾਬਤਾ ਕਾਇਮ ਕਰਨਾ ਚਾਹੀਦਾ ਹੈ। ਸਕੂਲਾਂ, ਕਾਲਿਜਾਂ ਵਿੱਚ ਪ੍ਰਚਾਰ ਪ੍ਰਸਾਰ ਤੇ ਜ਼ੋਰ ਲਾਉਣਾ ਚਾਹੀਦਾ ਹੈ। ਤਰਕਸ਼ੀਲਾਂ ਨੂੰ ਸਮਾਜ ਚ ਮਾਡਲ ਬਨਣਾ ਚਾਹੀਦਾ ਹੈ। ਦ੍ਰਿੜਤਾ ਨਾਲ ਨੈਤਿਕ ਕਦਰਾਂ ਕੀਮਤਾਂ ਤੇ ਪਹਿਰਾ ਦੇਣਾ ਚਾਹੀਦਾ ਹੈ। ਪ੍ਰੋਗਰਾਮਾਂ ਤੋਂ ਬਾਅਦ ਪ੍ਰਭਾਵਿਤ ਲੋਕਾਂ ਨਾਲ ਬਾਅਦ ਚ ਰਾਬਤਾ ਰੱਖਣਾ ਚਾਹੀਦਾ ਹੈ। ਔਰਤ ਮੈਂਬਰਾਂ ਨੂੰ ਸ਼ਾਮਲ ਕਰਨ ਲਈ ਫੈਸਲਿਆਂ ਦੇ ਬਾਵਜੂਦ ਕੋਈ ਪ੍ਰਾਪਤੀ ਨਹੀ ਹੋਈ। ਮੀਡੀਆ ਵਿੱਚ ਸਾਡਾ ਦਖਲ ਵਧਾਉਣ ਦੀ ਲੋੜ ਹੈ। ਸਾਨੂੰ ਹਾਈਟੈਕ ਹੋਣ ਦੀ ਲੋੜ ਹੈ। ਸਾਨੂੰ ਬੌਧਿਕ ਸਮਰਥਾ ਵਧਾਉਣ ਦੀ ਲੋੜ ਹੈ। ਜਿਸ ਨਾਲ ਚੰਗੇ ਬੁਲਾਰੇ ਪੈਦਾ ਹੋ ਸਕਣ ਇਸ ਲਈ ਨਿੱਠ ਕੇ ਪੜ੍ਹਨ ਦੀ ਆਦਤ ਪਾਉਣੀ ਚਾਹੀਦੀ ਹੈ। ਘਰਾਂ ਵਿੱਚ ਮੀਟਿੰਗਾਂ ਕਰਨੀਆਂ ਚਾਹੀਦੀਆਂ ਹਨ। ਪੰਜਾਬ ਪੱਧਰੀ ਪ੍ਰੋਗਰਾਮ ਕਰਾਕੇ ਪਰਿਵਾਰਾਂ ਸਮੇਤ ਸਮੂਲੀਅਤ ਹੋਵੇ। ਜੋ ਸਾਡੇ ਮੈਂਬਰ ਨਹੀਂ ਪਰ ਉਂਜ ਤਰਕਸ਼ੀਲ ਸੋਚ ਰੱਖਦੇ ਹਨ। ਉਹਨਾਂ ਨਾਲ ਨੇੜਤਾ ਵਧਾਈ ਜਾਵੇ। ਭਾਵੇਂ ਉਹ ਕਿਸੇ ਕਾਰਣ ਸਾਡੇ ਮੈਂਬਰ ਨਹੀਂ ਬਣ ਸਕਦੇ। ਜਨਮ ਦਿਵਸ ਤਰਕਸ਼ੀਲ ਪ੍ਰੋਗਰਾਮ ਕਰਵਾ ਕੇ ਮਨਾਉਣੇ ਚਾਹੀਦੇ ਹਨ। ਸਮਾਜ ਸੇਵਾ ਵਾਲੇ ਕੰਮ ਕਰਨ ਨਾਲ ਸਾਡੇ ਲੋਕਾਂ ਦਾ ਅਕਸ ਸਮਾਜ 'ਚ ਚੰਗਾ ਬਣਦਾ ਹੈ। ਔਰਤਾਂ ਦਾ ਵਿੰਗ ਕਾਇਮ ਕਰਨਾ ਚਾਹੀਦਾ ਹੈ। ਚੈਨਲਾ ਵਾਲਿਆਂ ਨੂੰ ਸੁਸਾਇਟੀ ਬਾਰੇ ਜਾਣਕਾਰੀ ਨਹੀਂ ਇਸ ਲਈ ਉਹਨਾਂ ਨਾਲ ਰਾਬਤਾ ਕਰਨਾ ਚਾਹੀਦਾ ਹੈ। ਸੁਸਾਇਟੀ ਦੀ ਵੈਬਸਾਈਟ ਜਲਦੀ ਬਣਾਉਣੀ ਚਾਹੀਦੀ ਹੈ। ਸੈਮੀਨਾਰਾਂ 'ਚ ਸਮਾਜ ਵਿੱਚ ਸਰਗਰਮ ਲੋਕਾਂ ਨੂੰ ਵੱਧ ਸੱਦਣਾ ਚਾਹੀਦਾ ਹੈ। ਸਾਲ 'ਚ ਤੁਸੀਂ ਕਿੰਨੇ ਮੈਂਬਰ ਸੁਸਾਇਟੀ ਨਾਲ ਜੋੜਨੇ ਹਨ, ਪੂਰਾ ਨਿਸ਼ਾਨਾ ਮਿਥੋ। ਤਰਕਸ਼ੀਲ ਪਰਿਵਾਰ ਮੰਡਲ ਬਨਾਉਣੇ ਚਾਹੀਦੇ ਹਨ। ਮੈਗਜ਼ੀਨ ਚ ਪ੍ਰਫਾਰਮਾਂ ਛਾਪ ਕੇ ਪ੍ਰਸ਼ਨਾਂ ਦੇ ਉਤੱਰ ਬੁੱਧੀ ਜੀਵੀਆਂ ਤੋਂ ਮੰਗਣੇ ਚਾਹੀਦੇ ਹਨ। ਐੱਨ. ਐੱਸ. ਐੱਸ ਸਕਾਊਟਿੰਗ ਦੇ ਕੈਂਪਾਂ ਚ ਲੋਕਾਂ ਨਾਲ ਰਾਬਤਾ ਸੌਖਾ ਹੋ ਸਕਦਾ ਹੈ। ਸਕੂਲਾਂ 'ਚ ਵਿਗਿਆਨਕ ਪ੍ਰਸ਼ਨਾਵਲੀ ਉਪਰ ਮੁਕਾਬਲੇ ਕਰਾਉਣੇ ਚਾਹੀਦੇ ਹਨ। ਮਾਨਸਿਕ ਰੋਗਾਂ ਦਾ ਕੰਮ ਸਾਡੀ ਪਛਾਣ ਬਣ ਚੁੱਕਾ ਹੈ। ਇਸ ਨੂੰ ਨਿੱਠ ਕੇ ਕਰਨਾ ਚਾਹੀਦਾ ਹੈ। ਤਰਕਸ਼ੀਲ ਯੂਥ ਕਲੱਬ ਬਣਾਏ ਜਾਣ। ਪ੍ਰੈਸ ਰਿਪੋਰਟਰਾਂ ਨੂੰ ਸਾਡੇ ਪਤੇ ਮਾਲੂਮ ਹੋਣੇ ਚਾਹੀਦੇ ਹਨ। ਅੰਧ ਵਿਸ਼ਵਾਸ਼ੀ ਸੀਰੀਅਲਾਂ ਬਾਰੇ ਆਪਣੀ ਪ੍ਰਤਕਿਰਿਆ ਚੈਨਲਾਂ ਤੱਕ ਪਹੁੰਚਾਉਣੀ ਹਰ ਤਰਕਸ਼ੀਲ ਦਾ ਫਰਜ਼ ਹੋਣਾ ਚਾਹੀਦਾ ਹੈ। ਮੈਗਜ਼ੀਨ ਦੀ ਗਿਣਤੀ ਅਜੇ ਵੀ ਘੱਟ ਹੈ ਹੋਰ ਵਧਾਈ ਜਾਣ ਦੀ ਗੁੰਜਾਇਸ਼ ਹੈ। ਕੰਮ ਨਾਹ ਕਰਨ ਵਾਲਿਆਂ ਜਿਨਾਂ ਨੂੰ ਖੜੋਤ ਲੱਗਦੀ ਹੈ ਉਹਨਾਂ ਨੂੰ ਹੋਰ ਕੰਮ ਕਰਨਾ ਚਾਹੀਦਾ ਹੈ। 5 ਵੱਜੇ ਤੋਂ ਬਾਅਦ ਹਰ ਹਫਤੇ ਨੁੱਕੜ ਪ੍ਰੋਗਰਾਮ ਕਰਨਾ ਚਾਹੀਦਾ ਹੈ। ਲੀਡਰ ਨੂੰ ਵਰਕਰ ਵੀ ਹੋਣਾ ਚਾਹੀਦਾ ਹੈ। ਉਸਨੂੰ ਹਉਮੈ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ। ਪੁਰਾਣੇ ਸਥਾਪਿਤ ਆਗੂ ਸਲਾਹਕਾਰਾਂ ਦਾ ਕੰਮ ਕਰਨ ਅਹੁਦੇ ਨਾ ਲੈਣ। ਮੈਗਜ਼ੀਨ ਤੇ ਕਿਤਾਬਾਂ ਪੜ੍ਹਨੀਆਂ ਜਰੂਰੀ ਕਰਨੀਆਂ ਚਾਹੀਦੀਆਂ ਹਨ। ਹਰ ਮਹੀਨੇ ਇੱਕ ਕਿਤਾਬ ਸਾਰੇ ਮੈਂਬਰ ਪੜ੍ਹਨ ਤੇ ਉਸ ਤੇ ਇਕਾਈ 'ਚ ਬਹਿਸ ਕੀਤੀ ਜਾਵੇ। ਚੈਲਿੰਜ ਦੀਆਂ ਖਬਰਾਂ ਅਖਬਾਰਾਂ 'ਚ ਰਹਿਣੀਆਂ ਚਾਹੀਦੀਆਂ ਹਨ। ਵੱਧ ਤੋਂ ਵੱਧ ਸਮਾਂ ਦੇਣਾ ਹੀ ਖੜੋਤ ਤੋੜ ਸਕਦਾ ਹੈ। ਅਸੀਂ ਇਕੱਲੇ ਨਹੀਂ ਚੱਲ ਸਕਦੇ। ਹਮ ਖਿਆਲ ਜਥੇਬੰਦੀਆਂ ਨੂੰ ਨਾਲ ਲੈਣਾ ਚਾਹੀਦਾ ਹੈ। ਛਿਮਾਹੀ ਇੱਕਤਰਤਾ ਵੱਖ, ਵੱਖ ਥਾਵਾਂ ਤੇ ਰੱਖਣੀ ਚਾਹੀਦੀ ਹੈ। ਉੱਚੇ ਪਣ ਦੀ ਭਾਵਨਾ ਨਹੀਂ ਆਉਣੀ ਚਾਹੀਦੀ। ਸਾਨੂੰ ਲੋੜੋਂ ਜਿਆਦਾ ਰਿਜਡ ਨਹੀਂ ਹੋਣਾ ਚਾਹੀਦਾ ਲੋਕ ਸਾਡੇ ਵਿਵਹਾਰ ਨਾਲ ਜੁੜਦੇ ਹਨ। ਜੇ ਵਿਵਹਾਰ ਠੀਕ ਨਹੀਂ ਕਰਦੇ ਤਾਂ ਲੋਕ ਨਹੀਂ ਜੁੜਨਗੇ। ਸਿੱਧੀ ਰੱਬ ਦੇ ਨਾ ਤੇ ਬਹਿਸ ਨਾ ਕੀਤੀ ਜਾਵੇ। ਸਾਡੇ ਖੁਸ਼ੀ ਗਮੀ ਦੇ ਮੌਕੇ ਮਿਸਾਲੀ ਹੋਣੇ ਚਾਹੀਦੇ ਹਨ। ਖੜੋਤ ਆਤਮ ਵਿਸਵਾਸ਼ ਦੀ ਘਾਟ ਦਾ ਕੰਮ ਹੈ। ਉਪਰੋਕਤ ਸੁਝਾਅ ਸੰਖੇਪ ਰੂਪ ਚ ਬਿਆਨ ਕੀਤੇ ਗਏ ਹਨ ਜੋ ਮਹੱਤਵ ਪੂਰਨ ਹਨ। ਪਾਠਕ ਇਸ ਨੂੰ ਪੜ੍ਹ ਕੇ ਆਪਣੀ ਸਮਝ ਮੁਤਾਬਕ

ਇਹਨਾਂ ਸੁਝਾਵਾਂ ਨੂੰ ਅਗਲੀ ਰੂਪ ਵਿੱਚ ਲਾਗੂ ਕਰ ਸਕਦੇ ਹਨ।.ਪਰ ਇਹਨਾਂ ਬਾਰੇ ਆਪਣੇ ਅਦਾਰੇ ਵਿੱਚ ਵਿਚਾਰ ਕੇ ਸਪਸ਼ਟ ਪ੍ਰੋਗਰਾਮ ਬਣਾ ਲੈਣਾ ਚਾਹੀਦਾ ਹੈ। ਸੂਬਾ ਵਰਕਿੰਗ ਕਮੇਟੀ ਵੀ ਆਪਣੀ ਮੀਟਿੰਗ 'ਚ ਵਿਚਾਰ ਕਾਰਣ ਉਪਰੰਤ ਇਸ ਬਾਰੇ ਕੋਈ ਬੱਝਵੀਂ ਕਾਰਜ ਵਿਉਂਤ ਸਰਕੂਲੇਟ ਕਰੇਗੀ। ਦੂਸਰੇ ਸੈਸ਼ਨ ਚ ਵੱਖ ਵੱਖ ਵਿਭਾਗਾਂ ਦੀਆਂ ਪ੍ਰਾਪਤੀਆਂ ਤੇ ਨੁਕਸਾਨਾਂ ਬਾਰੇ ਵਿਚਾਰਿਆ ਗਿਆ ਅਤੇ ਸ਼ਾਮਲ ਸਾਥੀਆਂ ਨੇ ਬਹਿਸ 'ਚ ਹਿੱਸਾ ਲਿਆ। ਸਭਿਆਚਾਰਕ ਵਿਭਾਗ ਵੱਲੋਂ ਟੀ. ਵੀ. ਸੀਰੀਅਲ ਤਿਆਰ ਕਰਨ ਬਾਰੇ ਪ੍ਰੋਜੈਕਟ ਰਿਪੋਰਟ ਪੇਸ਼ ਕੀਤੀ। ਸੀਰੀਅਲ ਤੇ ਕੁੱਲ ਖਰਚਾ 6 ਲੱਖ ਰੁਪੈ ਦੱਸਿਆ ਗਿਆ ਜਿਸ ਵਿੱਚੋਂ 50000 ਰੁ: ਚੰਡੀਗੜ ਜ਼ੋਨ ਅਤੇ 20000 ਰੁ: ਨਵਾਂ ਸ਼ਹਿਰ ਜੋਨ ਵੱਲੋਂ ਜਮ੍ਹਾਂ ਵੀ ਕਰਵਾ ਦਿੱਤੇ ਗਏ। ਸੁਝਾਅ ਆਇਆ ਕਿ ਹਰੇਕ ਤਰਕਸ਼ੀਲ ਮੈਂਬਰ ਇਸ ਫੰਡ ਲਈ ਵੱਧ ਤੋਂ ਵੱਧ ਯੋਗਦਾਨ ਪਾਵੇ। ਇਹ ਵੀ ਸੁਝਾਅ ਸੀ ਕਿ ਸੀਰੀਅਲ ਦੀ ਥਾਂ ਹੋਰ ਢੰਗ ਵੀ ਪ੍ਰਚਾਰ ਦੇ ਵਰਤੇ ਜਾ ਸਕਦੇ ਹਨ। ਸੀਰੀਅਲ ਦੇ ਖਰਚੇ ਨਾਲੋਂ ਹੋਰ ਢੰਗਾਂ ਨਾਲ ਵੀ ਇਹ ਮਕਸਦ ਹੱਲ ਹੋ ਸਕਦਾ ਹੈ। ਸ਼ਿੰਗਾਰਾ ਸਿੰਘ ਚਹਿਲ ਵੱਲੋਂ ਰਿਕਾਰਡ ਕੀਤੀ ਜਾਣ ਵਾਲੀ ਕੈਸਿਟ ਲਈ ਤਰਕਸ਼ੀਲ ਗੀਤ ਭੇਜਣ ਲਈ ਵਰਕਰਾਂ ਨੂੰ ਅਪੀਲ ਕੀਤੀ ਗਈ। ਲੋਕ ਸੰਪਰਕ ਵਿਭਾਗ ਨਾਲ ਸੰਪਰਕ ਕਰਕੇ ਚੰਗੀਆਂ ਫਿਲਮਾਂ ਵੀ ਦਿਖਾਈਆਂ ਜਾ ਸਕਦੀਆਂ ਹਨ। ਟੀ.ਵੀ ਤੇ 23 ਸ਼ਰਤਾਂ ਦੇ ਪ੍ਰਚਾਰ ਦੇ ਨਾਲ ਨਾਲ ਵਾਦ ਵਿਵਾਦ ਦੇ ਪ੍ਰੋਗਰਾਮਾਂ ਚ ਹਿੱਸਾ ਲੈਣਾ ਚਾਹੀਦਾ ਹੈ। ਸ਼ਰਤਾਂ ਵਾਲਾ ਐੱਸ. ਐੱਮ. ਐੱਸ ਦਿੱਤਾ ਜਾਵੇ। ਮਨੋਜ ਭਾਟੀਆ ਦੇ ਸੀਰੀਅਲ ਸੱਚ ਦੀ ਵੀਡੀਉ ਸੀ. ਡੀਜ਼ ਲਿਆਂਦੀਆਂ ਜਾਣ। ਕੇਬਲ ਚੈੱਨਲਾਂ ਰਾਹੀਂ ਤਰਕਸ਼ੀਲ ਮੇਲਿਆਂ ਦੀ ਕੈਸਿਟਾਂ ਦਿਖਾਈਆਂ ਜਾਣੀਆਂ ਚਾਹੀਦੀਆਂ ਹਨ। ਮੈਗਜ਼ੀਨ ਬਾਰੇ ਰਿਪੋਰਟ ਕੀਤੀ ਗਈ ਕਿ ਪੰਜਾਬੀ 15500 ਅਤੇ ਹਿੰਦੀ 2200 ਦੀ ਗਿਣਤੀ ਵਿੱਚ ਛਪ ਰਿਹਾ ਹੈ। ਪ੍ਰਕਾਸ਼ਨ ਵਿਭਾਗ ਵੱਲੋਂ ਬਾਲ ਸਾਹਿਤ ਛਾਪਣ ਤੇ ਕੰਮ ਹੋ ਰਿਹਾ ਹੈ। ਸੁਸਾਇਟੀ ਦੀਆਂ ਸਾਰੀਆਂ ਗਤੀ ਵਿਧੀਆਂ ਦੀ ਪ੍ਰਿੰਟ, ਇਲੈਕਟ੍ਰਾਨਿਕ ਮੀਡੀਆ ਤੇ ਕਵਰੇਜ਼ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਮਾਨਸਿਕ ਰੋਗ ਵਿਭਾਗ ਵੱਲੋਂ ਅੱਠ ਜ਼ੋਨਾਂ ਚ ਮਾਨਸਿਕ ਕੰਮਾਂ ਬਾਰੇ ਵਰਕਸ਼ਾਪਾਂ ਸਫਲਤਾ ਪੂਰਵਕ ਲਾਈਆਂ ਗਈਆਂ ਹਨ। ਇਹ ਸੁਝਾਅ ਆਇਆ ਕਿ ਕੇਸਾਂ ਨੂੰ ਵੱਕਾਰ ਦਾ ਸਵਾਲ ਨਹੀਂ ਬਣਾਉਣਾ ਚਾਹੀਦਾ। ਰੈਗੂਲਰ ਮਸ਼ਵਰਾ ਕੇਂਦਰ ਲਗਾਤਾਰ ਚੱਲਣੇ ਚਾਹੀਦੇ ਹਨ। ਮੈਗਜ਼ੀਨ ਵਿਭਾਗ ਵੱਲੋਂ ਰਿਪੋਰਟ ਕੀਤੀ ਗਈ ਕਿ ਸਥਾਪਿਤ ਲੇਖਕਾਂ ਵੱਲੋਂ ਲੇਖ ਲਿਖਵਾਉਣ ਦੀ ਕੋਸ਼ਿਸ਼ ਲਗਾਤਾਰ ਕੀਤੀ ਜਾਂਦੀ ਰਹੀ ਹੈ। ਰਾਸ਼ਟਰੀ ਤੇ ਅੰਤਰ ਰਾਸ਼ਟਰੀ ਵਿਭਾਗ ਵੱਲੋਂ ਦਿੱਲੀ ਵਿਖੇ ਧਰਮ ਤੋਂ ਸਿਆਸਤ ਨੂੰ ਵੱਖ ਕਰਨ ਬਾਰੇ ਸੈਮੀਨਾਰ ਤੇ ਮੁਜ਼ਾਹਰੇ ਚ ਪਾਏ ਗਏ ਯੋਗਦਾਨ ਬਾਰੇ ਦੱਸਿਆ ਗਿਆ। ਕੈਨੇਡਾ 'ਚ ਤਰਕਸ਼ੀਲ ਪ੍ਰੋਗਰਾਮਾਂ ਅਤੇ ਰੇਡੀਓ ਤੇ ਹੋਏ ਵਾਦ ਵਿਵਾਦ ਬਾਰੇ ਵੀ ਜਾਣਕਾਰੀ ਦਿੱਤੀ ਗਈ। ਵਿੱਤ ਵਿਭਾਗ ਵੱਲੋਂ ਜਥੇਬੰਦੀ ਦੀ ਵਿੱਤੀ ਪੁਜ਼ੀਸ਼ਨ ਚ ਹੋਏ ਸੁਧਾਰ ਨੂੰ ਚੰਗਾ ਆਗਾਜ਼ ਕਿਹਾ ਗਿਆ। ਕਿਤਾਬਾਂ ਦਾ ਸਟਾਕ ਵੀ ਵਧਿਆ ਹੈ ਇਕਾਈਆਂ ਵੱਲ ਬਕਾਇਆ ਕੁੱਝ ਘਟਿਆ ਹੈ ਕੁੱਲ ਮਿਲਾਕੇ ਸਥਿਤੀ 'ਚ ਸੁਧਾਰ ਨੋਟ ਕੀਤਾ ਗਿਆ। ਜਥੇਬੰਦਕ ਵਿਭਾਗ ਵੱਲੋਂ ਮੀਟਿੰਗ ਦੀ ਹਾਜ਼ਰੀ ਬਾਰੇ ਤਸੱਲੀ ਪ੍ਰਗਟ ਕੀਤੀ ਗਈ। ਫੈਸਲੇ ਯੂਨਿਟ ਤੱਕ ਪਹੁੰਚਾਉਣ ਦਾ ਦੁਬਾਰਾ ਫੈਸਲਾ ਕੀਤਾ ਗਿਆ। ਏਜੰਡੇ ਪਹਿਲਾਂ ਸੂਚਿਤ ਕੀਤੇ ਜਾਇਆ ਕਰਨ ਦੀ ਲੋੜ ਮਹਿਸੂਸ ਕੀਤੀ ਗਈ। ਸੂਬਾ ਦਫ਼ਤਰ ਦੀ ਮੁਕੰਮਲ ਉਸਾਰੀ ਬਾਰੇ ਰੂਪ ਰੇਖਾ ਤਿਆਰ ਕਰਨ ਦੀ ਮੰਗ ਕੀਤੀ ਗਈ। ਇੱਕਠੇ ਹੋਏ ਸੁਝਾਵਾਂ ਨੂੰ ਥੱਲੇ ਪ੍ਰਚਾਰਨ ਦੀ ਮੰਗ ਵੀ ਕੀਤੀ ਗਈ। ਤੀਸਰੇ ਸੈਸ਼ਨ 'ਚ ਸਹੀਦੇ ਆਜ਼ਮ ਭਗਤ ਸਿੰਘ ਦੀ 100 ਸਾਲਾ ਜਨਮ ਸ਼ਤਾਬਦੀ ਮਨਾਉਣ ਬਾਰੇ ਜੋ ਪੂਰਾ ਵਰ੍ਹਾ 28 ਸਤੰਬਰ 06 ਤੋਂ 28 ਸਤੰਬਰ 07 ਮਨਾਈ ਜਾਵੇਗੀ ਫੈਸਲਾ ਕੀਤਾ ਹੋਇਆ ਹੈ। ਉਸ ਬਾਰੇ ਵਿਸਥਾਰ 'ਚ ਦੱਸਿਆ ਗਿਆ ਕਿ ਵੱਧ ਤੋਂ ਵੱਧ ਪ੍ਰੋਗਰਾਮ ਕੀਤੇ ਜਾਣੇ ਚਾਹੀਦੇ ਹਨ। ਸਾਡੀ ਜਥੇਬੰਦੀ ਭਗਤ ਸਿੰਘ ਦੀ ਵਿਚਾਰਧਾਰਾ 'ਚ ਪਦਾਰਥਵਾਦੀ ਫਲਸਫੇ ਦਾ ਪ੍ਰਚਾਰ ਕਰੇਗੀ। ਸੁਝਾਅ ਆਇਆ ਕਿ ਜਨਮ ਦਿਨ ਖਟਕੜ ਕਲਾਂ ਵਿਖੇ ਮਨਾਇਆ ਜਾਵੇ। ਸਕੂਲਾਂ ਦੇ ਵਿਦਿਆਰਥੀਆਂ ਤੋਂ ਭਗਤ ਸਿੰਘ ਬਾਰੇ ਭਾਸ਼ਣ ਮੁਕਾਬਲੇ ਕਰਵਾਏ ਜਾਣ। ਪ੍ਰਸ਼ਨ ਪੁੱਛੇ ਜਾਣ, ਜੇਤੂਆਂ ਨੂੰ ਸਨਮਾਨਿਤ ਕੀਤਾ ਜਾਵੇ। ਭਗਤ ਸਿੰਘ ਦਾ ਕੈਲੰਡਰ ਛਾਪਿਆ ਜਾਵੇ। ਭਗਤ ਸਿੰਘ ਦੀ ਵਿਚਾਰਧਾਰਾ ਦਾ ਪ੍ਰਚਾਰ ਕਰਨ ਲਈ ਵਾਲ ਪੇਟਿੰਗ, ਮਾਰਚ ਕਰਨੇ, ਦੀਪ ਮਾਲਾ ਕਰਨੀ, ਸੈਮੀਨਾਰ ਕਰਨੇ ਚਾਹੀਦੇ ਹਨ। ਭਗਤ ਸਿੰਘ ਦੇ ਜਨਮ ਸਥਾਨ 105 ਜੀ. ਬੀ ਬੰਗਾ ਜ਼ਿਲਾ ਲਾਇਲਪੁਰ ਪਾਕਿਸਤਾਨ ਵਿਖੇ ਵੀ ਸੰਪਰਕ ਕਰਕੇ ਕੋਈ ਯਾਦਗਾਰੀ ਸਮਾਗਮ ਕਰਨਾ ਚਾਹੀਦਾ ਹੈ। ਭਗਤ ਸਿੰਘ ਜਨਮ ਸ਼ਤਾਬਦੀ ਵਰ੍ਹੇ ਸੰਬੰਧੀ ਆਮ ਰਾਇ ਸੀ ਕਿ ਇਸ ਨੂੰ ਮਨਾਉਣਾ ਚਾਹੀਦਾ ਹੈ।

ਅਖੀਰ ਵਿੱਚ ਸਾਰੀ ਕਾਰਵਾਈ ਤੋਂ ਬਾਅਦ ਜਥੇਬੰਦਕ ਮੁਖੀ ਵੱਲੋਂ ਹੋਈ ਬਹਿਸ ਅਤੇ ਆਏ ਸੁਝਾਵਾਂ ਪ੍ਰਤੀ ਤੇ ਸਾਰੇ ਡੈਲੀਗੇਟਾਂ ਵੱਲੋਂ ਪਾਏ ਯੋਗਦਾਨ ਲਾਈ ਉਹਨਾਂ ਦਾ ਧੰਨਵਾਦ ਕੀਤਾ ਗਿਆ। ਲੋਕਲ ਬਰਨਾਲੇ ਦੇ ਸਾਥੀਆਂ ਵੱਲੋਂ ਇਕੱਤਰਤਾ ਲਈ ਪਾਏ ਯੋਗਦਾਨ ਲਈ ਧੰਨਵਾਦ ਕੀਤਾ ਗਿਆ। ਸਾਰੀ ਕਾਰਵਾਈ ਦੌਰਾਨ ਆਏ ਮਸ਼ਵਰਿਆਂ ਬਾਰੇ ਸੂਬਾ ਕਾਰਜਕਾਰਨੀ ਦੀ ਮੀਟਿੰਗ 'ਚ ਵਿਚਾਰ ਚਰਚਾ ਕਰਕੇ ਭਰਵੀਂ ਕਾਰਜ ਵਿਉਂਤ ਇਕਾਈਆਂ ਤੱਕ ਪਹੁੰਚਦੀ ਕਰਨ ਦਾ ਵਾਅਦਾ ਕੀਤਾ ਗਿਆ। ਸਾਰੀ ਇਕੱਤਰਤਾ 'ਚ ਕਾਰਵਾਈ ਨੂੰ ਕਾਮਯਾਬੀ ਨਾਲ ਸਿਰੇ ਚੜ੍ਹਾਉਣ 'ਚ ਸਾਰੇ ਮੈਂਬਰਾਂ ਵੱਲੋਂ ਪਾਏ ਯੋਗਦਾਨ ਦੀ ਸ਼ਲਾਘਾ ਕੀਤੀ ਗਈ ਅਤੇ ਅਖੀਰ ਵਿੱਚ ਤਰਕਸ਼ੀਲ ਸੋਚ ਜਿੰਦਾਬਾਦ ਤਰਕਸ਼ੀਲ ਸੁਸਾਇਟੀ ਜ਼ਿੰਦਾਬਾਦ ਦੇ ਜ਼ੋਰਦਾਰ ਨਾਹਰਿਆਂ ਨਾਲ ਇਕੱਤਰਤਾ ਸਮਾਪਤ ਕੀਤੀ ਗਈ। ✪



**ਸੁਸਾਇਟੀ ਸਹਾਇਤਾ:**

1.ਲੈਕਚਰਾਰ ਗੁਰਭੇਜ ਸਿੰਘ, ਇਕਾਈ ਤਰਨਤਾਰਨ 100
2.ਸ੍ਰੀਮਤੀ ਜਸਵੀਰ ਕੌਰ ਅਤੇ ਮਾ:ਜਗਦੀਸ਼ ਰਾਏਪੁੱਰ ਡੱਬਾ
(ਬੇਟੇ ਹਰਮਨਜੀਤ ਦੇ ਜਨਮ 'ਤੇ) 200
3.ਸੁਖਦੇਵ ਸਿੰਘ ਪਿੰਡ ਤੇ ਡਾਕ:ਕਲਿਆਣ ਮੱਲ ਕਾ
(ਬੇਟੇ ਨਵਰੋਜ ਦੇ ਜਨਮ 'ਤੇ) 200
4.ਟੈਕਨੀਕਲ ਸਰਵਿਸ ਯੂਨੀਅਨ 100

**ਭਵਨ ਸਹਾਇਤਾ:**

1.ਰਾਮ ਸਿੰਘ ਬੰਗ, ਬੰਗ ਮਾਰਬਲ, ਪਟਿਆਲਾ 5100

**ਲਾਈਫ ਮੈਂਬਰਸ਼ਿੱਪ:**

1038.ਦੇਵਿੰਦਰਪਾਲ ਸਿੰਘ,ਐਸ.ਏ.ਐਸ.ਨਗਰ,
1039.ਲੱਖਾ ਸਿੰਘ, ਬਸਤੀ ਸ਼ੇਖ, ਜਲੰਧਰ,
1040.ਰਵੇਲ ਸਿੰਘ ਰੰਧਾਵਾ, ਬਟਾਲਾ,
1041. ਨਵਰੋਜ ਸਿੰਘ, ਕਲਿਆਣ ਮੱਲ ਕਾ
1042.ਦਰਸ਼ਨ ਦੋਸਾਂਝ, ਨਿਊਯਾਰਕ,
1043.ਕੁਲਬੀਰ ਸਿੰਘ ਜੇ.ਈ., ਤਰਨਤਾਰਨ
1044.ਜੁਗਿੰਦਰ ਸਿੰਘ, ਦੇਦਣਾ
1045.ਪ੍ਰਦੀਪ ਕੁਮਾਰ ਐਡਵੋਕੇਟ,ਫਤਿਹਗੜ੍ਹ ਸਾਹਿਬ
1046.ਪਰਮਿੰਦਰ ਸਿੰਘ, ਦੁਰਾਹਾ
1047.ਨਾਹਰ ਸਿੰਘ ਹੰਸਰਾ, ਰਾਂਚੀ
1048.ਰਾਮ ਲਾਲ, ਅਬੋਹਰ
1049.ਹੈਡਮਾਸਟਰ, ਗੌ:ਹਾ:ਸਕੂਲ,ਖਾਟ ਸਜਵਾਰ
1050.ਰੂਪ ਸਿੰਘ ਰੂਪਾ, ਯੂ.ਐਸ.ਏ.

ਧੰਨਵਾਦ:

ਵਤਨੋਂ-ਪਾਰੋਂ ਅਵਤਾਰ ਸਿੰਘ ਨਿਊਜੀਲੈਂਡ ਵੱਲੋਂ ਲਾਈਫ ਮੈਂਬਰਸ਼ਿੱਪਾਂ ਦਾ 17500 ਰੁਪੈ ਅਤੇ ਅੱਛਰ ਸਿੰਘ ਖਰਲਵੀਰ ਵੱਲੋਂ ਆਪਣਾ ਅਤੇ ਰਾਮ ਸਿੰਘ ਦਿਓਲ, ਜਗਤ ਸਿੰਘ ਸੇਬਰਵਾਲ, ਕੇ.ਐਸ.ਡੇਸਾਈ, ਰਾਜ ਮਲਹੋਤਰਾ, ਨਿਰਮਲ ਸਿੰਘ, ਅਵਤਾਰ ਸਿੰਘ ਦੁਲਾਈ, ਕੁਲਦੀਪ ਸਿੰਘ ਬਾਂਸਲ, ਬੀ.ਐਸ.ਗਿਡੀ, ਮੋਹਨ ਸਿੰਘ ਮਾਨ, ਅਵਤਾਰ ਸਿੰਘ, ਹਰਭਜਨ ਸਿੰਘ ਨਾਹਿਲ, ਮਨੋਹਰ ਸਿੰਘ, ਆਰ.ਐਸ.ਸਰਾਵ੍ਹ, ਪ੍ਰੀਤਮਪਾਲ ਸਿੰਘ, ਗੁਰਦੇਵ ਸਿੰਘ ਢਿੱਲੋਂ, ਬਲਦੇਵ ਸਿੰਘ ਧਾਮੀ, ਕੁਲਵਿੰਦਰ ਸਿੰਘ ਸੋਹਲ, ਸੁਰਿੰਦਰਪਾਲ ਸਿੰਘ, ਜਲਮਨ ਸਿੰਘ, ਦਿਲਬਾਗ ਸਿੰਘ ਢਿੱਲੋਂ ਐਮ.ਐਸ.ਗੱਗ, ਹਰਭਜਨ ਸਿੰਘ ਵਿਰਕ, ਸੋਹਨ ਚੀਮਾ, ਜੀ.ਐਸ.ਗੁਰੂ, ਕੇਵਲ ਸਿੰਘ, ਸੋਹਨ ਸਿੰਘ ਪਾਬਲਾ, ਤਰਸੇਮ ਸਿੰਘ, ਗੁਰਦੇਵਰ ਸਿੰਘ, ਸੁੱਚਾ ਸਿੰਘ ਬੈਂਸ. ਦੇਵਿੰਦਰ ਨੌਹਰਾ, ਦਿਲਬਾਗ ਸਿੰਘ ਗਿੱਲ, ਅਵਤਾਰ ਸਿੰਘ ਪੁਰੇਵਾਲ, ਜੋਗਾ ਸਿੰਘ ਗਿੱਲ, ਸੂਰਤ ਦੁਸਾਂਝ, ਸੱਤ ਪਾਲ ਡੁਲਕੂ, ਬਲਬੀਰ ਸਿੰਘ ਫਰਵਾਹ, ਦੇ ਮੈਗਜ਼ੀਨਾਂ ਦੇ ਚੰਦੇ ਅਤੇ ਸਹਾਇਤਾ ਵਜੋਂ 64913 ਰੁਪੈ ਇਕੱਠੇ ਕਰਕੇ ਭੇਜਣ; ਅਤੇ ਸੱਚਦੇਵ ਵਿਰਦੀ ਵੱਲੋਂ ਮੈਗਜ਼ੀਨਾਂ ਦੇ ਚੰਦਿਆਂ ਵਜੋਂ 48000 ਰੁਪੈ ਭੇਜਣ ਤੇ ਸੁਸਾਇਟੀ ਇਨ੍ਹਾਂ ਸਾਥੀਆਂ ਦਾ ਤਹਿ-ਦਿਲੋਂ ਧੰਨਵਾਦ ਕਰਦੀ ਹੈ।

ਜਰਨੈਲ ਕ੍ਰਾਂਤੀ ਵੱਲੋਂ ਕੀਤੇ ਉੱਦਮਾਂ ਸਦਕਾ ਆਪਣੇ ਜ਼ੋਨ ਵੱਲੋਂ ਸੀਰੀਅਲ ਲਈ 50000 ਰੁਪੈ ਭੇਜਣ 'ਤੇ ਸੁਸਾਇਟੀ ਉਸਦਾ ਧੰਨਵਾਦ ਕਰਦੀ ਹੈ।

**ਕ੍ਰਿਸ਼ਨ ਬਰਗਾੜੀ ਦੀ ਯਾਦ 'ਚ ਉਸਾਰੇ ਜਾ ਰਹੇ ਸੈਂਟਰ ਲਈ ਸਹਾਇਤਾ:**

**ਚੰਨਣ ਵਾਂਦਰ ਰਾਂਹੀ:**

1.ਬਲਤੇਜ ਵਾਂਦਰ (ਪ੍ਰਧਾਨੀ ਮਿੰਨੀ ਬੱਸ ਯੂਨੀਅਨ,ਬਠਿੰਡਾ) 4000
2.ਮਨਜੀਤ ਪ੍ਰਧਾਨ ਵਾਂਦਰ 1500
3.ਹਰਮੇਲ ਸਿੰਘ ਪੁੱਤਰ ਤਾਰਾ ਸਿੰਘ ਵਾਂਦਰ 500
4.ਯਾਦਵਿੰਦਰ ਵਾਂਦਰ (ਯਾਦੀ) 500
5.ਰਾਮ ਸਿੰਘ ਤੇ ਸੁਲੱਖਣ ਸਿੰਘ ਵਾਂਦਰ 300
6.ਕੁਲਦੀਪ ਮਾਣੂੰਕੇ 500
7.ਰਛਪਾਲ ਸਿੰਘ ਬੰਬੀਹਾ ਭਾਈ 500
8.ਗੁਰਦੇਵ ਸਿੰਘ ਤੇ ਗੋਗੀ (ਬੰਬੀਹਾ ਭਾਈ) 1700
9.ਬਸੰਤ ਸਿੰਘ ਭਲੂਰ 500
10.ਬਿੱਟੂ ਰੋਮਾਣਾ ਅਜੀਤ ਸਿੰਘ 500
11. **ਰਛਪਾਲ ਸਿੰਘ ਗੁਰੂਹਰਸਹਾਏ ਵੱਲੋਂ ਲਖਵਿੰਦਰ ਹਾਲੀ ਰਾਹੀਂ ਆਈ ਸਹਾਇਤਾ** 500

**ਮੈਡਮ ਰਾਜਿੰਦਰ, ਬਰਗਾੜੀ ਰਾਹੀਂ:**

1.ਨਿਰਮਨ ਸਿੰਘ (ਮਿੱਠੂ)ਬੰਬੀਹਾ ਭਾਈ 1400
2.ਸੁਖਜੀਤ ਸਿੰਘ (ਸੁੱਖੀ) ਬਰਗਾੜੀ 1000
3.ਮਾਸਟਰ ਜਗਦੀਸ਼ ਲਾਲ ਬਰਗਾੜੀ 200
ਮਾਸਟਰ ਰਾਮ ਕੁਮਾਰ ਤੇ ਕਨੇਡੀਅਨ 1000
ਪ੍ਰੇਮ ਕੁਮਾਰ ਸਮਾਲਸਰ 500

**ਦਰਸ਼ਨ ਸਾਹੋਕੇ ਰਾਹੀਂ:**

1. ਰੇਸ਼ਮ ਠੱਠੀ ਭਾਈ 500
ਬਲਦੇਵ ਮਾੜੀ,ਗੁਰਚਰਨ ਮਾੜੀ ਅਤੇ ਇਕਬਾਲ ਮਾੜੀ 1650
ਮਾਸਟਰ ਗਿਆਨ ਸਿੰਘ ਹੀਰਾ ਫਿੱਸ਼ ਐਂਡ ਬਰੈਲਰ ਫਾਰਮ ਮਲਸੀਆਂ ਵੱਲੋਂ ਟੀਵੀ ਸੀਰੀਅਲ ਲਈ ਸਹਾਇਤਾ 200

# ਸਰਗਰਮੀਆਂ:

## ਵਿਸ਼ੇਸ਼ ਸਰਗਰਮੀ:

### ਸਦੌੜ:

ਜ਼ਿਲਾ ਸੰਗਰੂਰ ਦੇ ਕਸਬਾ ਸੰਦੌੜ ਵਿਚ ਲੋਹੇ ਦੇ ਗੇਟ-ਗਰਿੱਲਾਂ ਦੇ ਮਿਹਨਤ ਵਾਲੇ ਕੰਮ ਤੋਂ ਭੱਜਿਆ ਕੁਲਦੀਪ ਸਿੰਘ ਉਰਫ ਭੋਲਾ ਨਾਮ ਦਾ ਤਾਂਤਰਿਕ ਸਾਧ ਬਾਬਾ ਆਪਣੇ ਆਪ ਵਿਚ ਬਾਬਾ ਬਾਲਕ ਨਾਥ ਅਤੇ ਹੋਰ ਰੂਹਾਂ ਦੀ ਜੋਤ ਆਉਣ ਦਾ ਢੌਂਗ ਰਚ ਕੇ ਲੋਕਾਂ ਦੇ ਸਰੀਰਕ, ਮਾਨਸਿਕ ਅਤੇ ਹੋਰ ਦੁਨਿਆਵੀ ਦੁੱਖਾਂ ਨੂੰ ਠੀਕ ਕਰਨ ਦੇ ਨਾਮ ਤੇ ਲੰਮੇ ਸਮੇਂ ਤੋ ਹਰ ਐਤਵਾਰ ਨੂੰ ਚੌਂਕੀ ਲਗਾ ਕੇ ਲੋਕਾਂ ਦੀ ਆਰਥਿਕ ਅਤੇ ਮਾਨਸਿਕ ਲੁੱਟ ਕਰਦਾ ਚਲਾ ਆ ਰਿਹਾ ਸੀ। ਜਿਸ ਦੇ ਬਹੁਤ ਸਾਰੇ ਕੱਚੇ ਚਿੱਠੇ ਸਥਾਨਕ ਲੋਕਾਂ ਤੋਂ ਆਮ ਹੀ ਸੁਣਨ ਨੂੰ ਮਿਲ ਜਾਂਦੇ ਹਨ। ਅਖੀਰ ਇਲਾਕੇ ਦੇ ਚੇਤੰਨ, ਅਗਾਂਹਵਧੂ, ਵਿਗਿਆਨਕ ਸੋਚ ਵਾਲੇ ਲੋਕਾਂ ਵੱਲੋਂ ਤਰਕਸ਼ੀਲ ਇਕਾਈ ਸੰਦੌੜ ਪਾਸ ਮਿਤੀ 12.5.06 ਨੂੰ ਲਿਖਤੀ ਸ਼ਿਕਾਇਤ ਪ੍ਰਾਪਤ ਹੋਣ ਤੇ ਇਕਾਈ ਸੰਦੌੜ ਵਲੋਂ ਚੈਲਿੰਜ ਕੀਤੇ ਜਾਣ ਤੇ ਇਸ ਪਾਖੰਡੀ ਬਾਬੇ ਨੇ ਸਥਾਨਕ ਇਕਾਈ ਦੇ ਚੈਲਿੰਜ ਨੂੰ ਪ੍ਰਵਾਨ ਕਰਕੇ ਮਿਤੀ 14.5.2006 ਦਿਨ ਐਤਵਾਰ ਦਾ ਦਿਨ ਬੰਨ ਕੇ ਉਸ ਦਿਨ ਸੁਸਾਇਟੀਆਂ ਸਾਰੀਆਂ ਸ਼ਰਤਾਂ ਜਿੱਤਣ ਦੀ ਫੜ੍ਹ ਮਾਰ ਦਿੱਤੀ ਜੋ ਲੋਕਾਂ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈ, ਜਿਸ ਕਾਰਨ ਮਿਥੇ ਦਿਨ 'ਤੇ ਲੋਕਾਂ ਦਾ ਬਹੁਤ ਵੱਡਾ ਇਕੱਠ ਉਮੜ ਪਿਆ, ਬਾਬੇ ਦੇ ਚਮਤਕਾਰ ਵੇਖਣ ਲਈ।

ਤਰਕਸ਼ੀਲ ਸਾਥੀਆਂ ਨੇ ਕਰੀਬ 10 ਵਜੇ ਸਵੇਰੇ ਤੋਂ ਹੀ ਉਸ ਪਾਖੰਡੀ ਦੇ ਘਰ ਦੇ ਬਾਹਰ ਇਕ ਸਕੂਲ ਦੇ ਗੇਟ ਕੋਲ ਸਟੇਜ ਲਗਾ ਕੇ ਸਪੀਕਰ ਰਾਹੀਂ ਉਸ ਨੂੰ ਆਪਣੇ ਘਰ ਤੋਂ ਬਾਹਰ ਆ ਕੇ ਲੋਕਾਂ ਦੇ ਸਾਹਮਣੇ "ਗੈਬੀ ਸ਼ਕਤੀ" ਦਾ ਪ੍ਰਦਰਸ਼ਨ ਕਰਨ ਲਈ ਚੈਲਿੰਜ ਕੀਤਾ ਜਾਂਦਾ ਰਿਹਾ। ਪਹਿਲਾਂ ਤਾਂ ਬਾਬੇ ਨੇ ਇਹ ਕਹਿ ਕੇ ਟਾਲ ਦਿੱਤਾ ਕਿ ਮੈਨੂੰ ਹੁਕਮ ਹੋਇਆ ਹੈ ਕਿ ਦੋ ਵਜੇ ਤੋਂ ਬਾਅਦ ਬਾਹਰ ਜਾ ਕੇ "ਗੈਬੀ ਸ਼ਕਤੀ" ਦਾ ਪ੍ਰਦਰਸ਼ਨ ਕਰਾਂ। ਸਾਧ ਫਿਰ ਵੀ ਬਾਹਰ ਨਾ ਆਇਆ ਤਾਂ ਢਾਈ ਵਜੇ ਤੋਂ ਮਗਰੋਂ ਲੋਕ ਰੋਹ ਵਿਚ ਆ ਗਏ ਅਤੇ "ਕੁਲਦੀਪ ਭੋਲਾ-ਬਾਹਰ ਆਵੇ", "ਪਾਖੰਡੀ ਭੋਲਾ-ਬਾਹਰ ਆਵੇ","ਕੀ ਲੈਣਾ ਸਾਧ ਦੇ ਡੇਰੇ ਤੇ-ਜਿਹੜਾ ਪਲਦਾ ਟੁਕੜੇ ਤੇਰੇ 'ਤੇ" ਦੇ ਨਾਹਰਿਆਂ ਨਾਲ ਅਸਮਾਨ ਗੂੰਜਣ ਲਾ ਦਿੱਤਾ। ਇਸ ਮੌਕੇ ਤੇ ਪੁਲਿਸ ਦਾ ਰਵੱਈਆ ਢਿੱਲ-ਮੱਠ ਵਾਲਾ ਹੀ ਰਿਹਾ।

ਇਸ ਦਰਮਿਆਨ ਸੰਦੌੜ ਵਾਲੇ ਭੋਲੇ ਪਾਖੰਡੀ ਦੇ ਚੇਲਿਆਂ ਨੇ ਅੰਦਰੋਂ ਗੇਟ ਬੰਦ ਕਰ ਲਿਆ ਤਾਂ ਜੋ ਲੋਕ ਉਸ ਨੂੰ ਧੂਹ ਕੇ ਬਾਹਰ ਨਾ ਖਿੱਚ ਲਿਆਉਣ ਤੇ ਇੱਧਰ ਤਰਕਸ਼ੀਲ ਆਗੂਆਂ ਬਲਵੀਰ ਲੌਂਗੋਵਾਲ, ਹਰਦੇਵ ਰਾਠੀ, ਸੁਖਦੇਵ ਧੂਰੀ, ਮਾਸਟਰ ਦਵਿੰਦਰ ਸਿੰਘ ਨੇ ਲੋਕਾਂ ਨੂੰ ਲਗਾਤਾਰ ਸੰਬੋਧਨ ਕੀਤਾ ਜਦੋਂ ਕਿ ਸਾਥੀ ਗੁਰਦੇਵ ਸਿੰਘ ਪੰਚ ਅਤੇ ਸਾਥੀਆਂ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਪੇਸ਼ ਕੀਤੇ ਅਤੇ ਸਟੇਜ ਦੀ ਕਮਾਨ ਮੈਂ ਸੰਭਾਲੀ। ਇਸ ਮੌਕੇ ਤੇ ਲੋਕਾਂ ਦੀ ਜਗਿਆਸਾ, ਉਤਸ਼ਾਹ, ਚੇਤੰਨਤਾ, ਜੁਝਾਰੂਪਣ, ਏਕਤਾ ਅਤੇ ਜਲੌਅ ਵੇਖਣ ਯੋਗ ਸੀ ਜੋ ਇਕ ਨਵਾਂ ਸੁਨੇਹਾ ਦੇ ਰਿਹਾ ਸੀ ਕਿ ਲੋਕਾਂ ਨੇ ਹੁਣ ਪਾਖੰਡੀ ਸਾਧਾਂ, ਸੰਤਾਂ, ਬਾਬਿਆਂ, ਤਾਂਤਰਿਕਾਂ, ਜੋਤਸ਼ੀਆਂ ਆਦਿ ਦੇ ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ ਤੇ ਆਧਾਰਤ ਢਾਂਚੇ ਨੂੰ ਸਮਝਣਾ ਸ਼ੁਰੂ ਕਰ ਦਿੱਤਾ ਹੈ। ਜਿੱਥੇ ਸਪੀਕਰ ਰਾਹੀਂ ਉਸ ਨੂੰ ਆਪਣੇ ਘਰ ਤੋਂ ਬਾਹਰ ਆ ਕੇ ਲੋਕਾਂ ਦੇ ਸਾਹਮਣੇ "ਗੈਬੀ ਸ਼ਕਤੀ" ਦਾ ਪ੍ਰਦਰਸ਼ਨ ਕਰਨ ਲਈ ਲਗਾਤਾਰ ਚੈਲਿੰਜ ਕੀਤਾ ਜਾਂਦਾ ਰਿਹਾ ਉਥੇ ਨਾਲੋ ਨਾਲ ਇਸ ਸੰਘਰਸ਼ ਦੀ ਹਰ ਛੋਟੀ ਵੱਡੀ ਪ੍ਰਗਤੀ ਨੂੰ ਦਰਸ਼ਕਾਂ ਤੱਕ ਪਹੁੰਚਾਇਆ ਜਾਂਦਾ ਰਿਹਾ ਜਿਸ ਨਾਲ ਸਟੇਜ ਅਤੇ ਜਨਤਾ ਦਰਮਿਆਨ ਬੜਾ ਨੇੜਲਾ ਰਿਸ਼ਤਾ ਬਣਿਆ ਰਿਹਾ।

ਭਾਵੇਂ ਪੁਲਿਸ ਦੀ ਹਾਜ਼ਰੀ ਵਿਚ ਉਸ ਪਾਖੰਡੀ ਨੇ ਸਟਾਰ ਨਿਊਜ਼, ਜ਼ੀ ਨਿਊਜ਼, ਐਨ.ਆਰ.ਆਈ. ਅਤੇ ਹੋਰ ਟੀ.ਵੀ.ਚੈਨਲਾਂ ਅਤੇ ਪ੍ਰਿੰਟ ਮੀਡੀਆ ਦੇ ਸਾਹਮਣੇ ਹਾਰ ਮੰਨ ਵੀ ਲਈ ਸੀ ਲੇਕਿਨ ਲੋਕਾਂ ਦੀ ਤਸੱਲੀ ਤਾਂ ਹੀ ਹੁੰਦੀ ਸੀ ਜੇਕਰ ਇਸ ਮਾਮਲੇ ਦਾ ਨਿਪਟਾਰਾ ਲੋਕ-ਪੰਚਾਇਤ ਵਿਚ ਹੁੰਦਾ। ਹਾਜ਼ਰੀਨ ਵਲੋਂ ਸਾਡੇ ਤੇ ਜ਼ੋਰ ਪਾਉਣ ਤੇ ਅਸੀਂ ਉੱਥੇ ਹਾਜ਼ਰ ਵਿਅਕਤੀਆਂ ਵਿਚੋਂ ਜਸਵੰਤ ਸਿੰਘਸ਼ਾਹੀ (ਕਸਬਾ), ਦਰਸ਼ਨ ਸਿੰਘ ਪੰਚ (ਸੱਦੋ), ਸੁਦਾਗਰ ਸਿੰਘ (ਨੱਥੋਹੇੜੀ), ਪਰਮਜੀਤ (ਬਿਸ਼ਨਗੜ), ਭਰਪੂਰ ਢਿੱਲੋਂ (ਮਾਣਕੀ), ਧਰਮ ਸਿੰਘ

## ਇਕਾਈ ਲੌਂਗਵਾਲ:

23 ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਸੈਮੀਨਾਰਾਂ ਦੀ ਲੜੀ 1.5 ਮਾਰਚ ਨੂੰ ਸ਼ਹੀਦ ਗੁਰਚਰਨ ਸਿੰਘ ਫੌਜੀ ਸਪੋਰਟਸ ਕਲੱਬ ਦੇ ਸਹਿਯੋਗ ਨਾਲ ਪਿੰਡ ਖੀਵਾ ਦਿਆਲੂ ਵਿਖੇ, 12 ਮਾਰਚ ਨੂੰ ਜਥੇਬੰਦਾਰ ਸੁੰਦਰ ਸਿੰਘ ਸਪੋਰਟਸ ਕਲੱਬ ਦੇ ਸਹਿਯੋਗ ਨਾਲ ਪਿੰਡ ਕੋਟੜਾ ਅਮਰੂ ਵਿਖੇ, 19 ਮਾਰਚ ਨੂੰ ਮਲਕੀਤ ਸਿੰਘ ਅਤੇ ਮੁਖਤਿਆਰ ਸਿੰਘ ਦੇ ਸਹਿਯੋਗ ਨਾਲ ਪਿੰਡ ਢੱਡਰੀਆਂ ਵਿਖੇ, 24 ਮਾਰਚ ਨੂੰ ਬਲਜਿੰਦਰ ਸਿੰਘ ਅਤੇ ਰਿੰਕੂ ਦੇ ਸਹਿਯੋਗ ਨਾਲ ਪਿੰਡ ਲੋਹਾਖੇੜਾ ਵਿਖੇ ਅਤੇ 27 ਮਾਰਚ ਨੂੰ ਸੰਤ ਲੌਂਗੋਵਾਲ ਇਸਟੀਚਿਊਟ ਆਫ ਇੰਜਨੀਅਰਿੰਗ ਐਂਡ ਟੈਕਨੋਲੋਜੀ ਇਕਾਈ ਲੌਂਗੋਵਾਲ ਵੱਲੋਂ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਅਤੇ ਉਸਦੀ ਅੱਜ ਦੇ ਸਮੇਂ ਵਿਚ ਪ੍ਰਸੰਗਕਤਾ ਵਿਸ਼ੇ ਤੇ ਸੈਮੀਨਾਰ ਕਰਵਾਏ ਗਏ ਜਿਨ੍ਹਾਂ ਵਿਚ ਮੁੱਖ ਬੁਲਾਰੇ ਦੇ ਤੌਰ ਤੇ ਬਲਵੀਰ ਲੌਂਗੋਵਾਲ, ਹੋਰ ਬੁਲਾਰਿਆਂ ਦੇ ਤੌਰ 'ਤੇ ਰਣਜੀਤ ਲੌਂਗੋਵਾਲ, ਜੁਝਾਰ ਸਿੰਘ, ਇਨਜਿੰਦਰ ਸਿੰਘ, ਮਲਕੀਤ ਸਿੰਘ ਢੱਡਰੀਆਂ, ਮੇਵਾ ਸਿੰਘ ਕੋਟੜਾ ਅਮਰੂ ਆਦਿ ਨੇ ਵਿਚਾਰ ਪੇਸ਼ ਕੀਤੇ ਜਦੋਂ ਕਿ ਸ਼ਮਿੰਦਰ ਸਿੰਘ, ਭਾਗ ਸਿੰਘ ਅਤੇ ਧਰਮ ਸਿੰਘ ਅਗਾਂਹਵਧੂ ਗੀਤ ਪੇਸ਼ ਕੀਤੇ। ਲੋਕਾਂ ਨੇ ਇਨ੍ਹਾਂ ਪ੍ਰੋਗਰਾਮਾਂ ਨੂੰ ਬਹੁਤ ਪਸੰਦ ਕੀਤਾ।

### 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਤਰਕਸ਼ੀਲ ਮੇਲੇ:

16.2.06 ਨੂੰ ਇਕਾਈ ਲੌਂਗੋਵਾਲ ਵਲੋਂ ਸ਼ਹੀਦ ਭਾਈ ਮਤੀ ਦਾਸ ਸ.ਸ.ਸਕੂਲ ਲੌਂਗੋਵਾਲ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਇਕਾਈ ਲੌਂਗਵਾਲ ਦੀ ਹੀ ਨਾਟਕ ਟੀਮ ਵਲੋਂ ਨਾਟਕ "...ਤੇ ਦੇਵ ਪੁਰਸ਼ ਹਾਰ ਗਏ, ਖੂਹ ਦੇ ਡੱਡੂ ਅਤੇ ਇਨਕਲਾਬ ਜ਼ਿੰਦਾਬਾਦ" ਅਤੇ ਕੋਰੀਓਗ੍ਰਾਫੀਆਂ, "ਐ ਵਤਨ, ਚੋਰਾਂ ਦੇ ਵਸ ਪੈ ਕੇ ਭਾਰਤ ਮਾਂ ਕੁਰਲਾਉਂਦੀ ਐ" ਸਫ਼ਲਤਾ ਨਾਲ ਪੇਸ਼ ਕੀਤੇ ਗਏ।



## ਇਕਾਈ ਮੂਣਕ:

23 ਮਾਰਚ 2006 ਨੂੰ ਇਕਾਈ ਮੂਣਕ ਅਤੇ ਮਨਿਆਣਾ ਵਲੋਂ ਇਸ ਦਿਨ ਦੇ ਸ਼ਹੀਦਾਂ ਨੂੰ ਸਮਰਪਿਤ ਦਿਨ ਦੇ ਸਮੇਂ ਇਕ ਚੇਤਨਾ ਕਾਫਲਾ ਮੂਣਕ ਤੋਂ ਸ਼ਹੀਦ ਭਗਤ ਸਿੰਘ ਚੌਂਕ, ਟੋਹਾਣਾ (ਹਰਿਆਣਾ) ਤੱਕ ਕੱਢਣ ਉਪਰੰਤ ਹਾਜ਼ਰੀਨ ਨੂੰ ਇਨ੍ਹਾਂ ਸ਼ਹੀਦਾਂ ਦੀ ਸੋਚ ਤੋਂ ਜਾਣੂ ਕਰਾਉਂਦਿਆਂ ਰਤਨ ਕੁਮਾਰ, ਮਾਸਟਰ ਰੋਹੀ ਰਾਮ, ਕਰਨੈਲ ਗਨੋਟਾ, ਪ੍ਰੇਮ ਸਿੰਘ, ਭਗਤ ਰਾਮ, ਹਰਪਾਲ ਸਿੰਘ, ਜਸਬੀਰ ਸਿੰਘ, ਬਲਵਿੰਦਰ ਮਨਿਆਣਾ, ਕਾਮਰੇਡ ਜਗਦੀਸ਼, ਕਾ.ਮਿੱਠੂ ਸਿੰਘ, ਕਾ.ਸੁਖਜਿੰਦਰ, ਕਾ.ਹਰਮੀਤ ਫੂਲਦ, ਰਾਜ ਕੁਰਕਸ਼ੇਤਰ ਆਦਿ ਨੇ ਵਿਚਾਰ ਸਾਂਝੇ ਕੀਤੇ, ਸ਼ਹੀਦਾਂ ਦੇ ਬੁੱਤਾਂ 'ਤੇ ਫੁੱਲਾਂ ਦੇ ਹਾਰ ਪਾਏ ਅਤੇ ਰਾਤ ਦੇ ਸਮੇਂ ਅਵਤਾਰ ਨੰਬਰਦਾਰ, ਡਾ.ਪਿਆਰਾ ਸਿੰਘ, ਰਾਂਝਾ ਰਾਮ ਅਤੇ ਮਾ.ਰੋਹੀ ਰਾਮ ਨੇ ਸ਼ਹੀਦਾਂ ਦੀ ਸੋਚ ਦੇ ਦੀਵੇ ਰੁਸ਼ਨਾਏ। ਇਸ ਮੌਕੇ ਤੇ ਲੋਕਾਂ ਦਾ ਕਾਫੀ ਹੁੰਗਾਰਾ ਮਿਲਿਆ।

ਰਤਨ ਕੁਮਾਰ, ਕਰਨੈਲ ਗਨੋਟਾ

## ਇਕਾਈ ਸੰਗਰੂਰ:

ਸੰਗਰੂਰ ਸ਼ਹਿਰ ਦੇ ਆਸ਼ਿਆਨਾ ਹੋਟਲ ਵਿਚ ਰਾਜਸਥਾਨ ਤੋਂ ਆਏ ਬੋਧਾ ਰਾਮ ਅਤੇ ਸੰਤੋਸ਼ ਕੁਮਾਰ ਜੋਤਸ਼ੀਆਂ ਨੇ ਲੋਕਾਂ ਦੇ ਘਰਾਂ ਵਿਚ ਇਸ਼ਤਿਹਾਰ ਭੇਜੇ ਕਿ ਉਹ ਪੁੱਤਰ, ਨੌਕਰੀ ਅਤੇ ਹੋਰ ਸਮੱਸਿਆਵਾਂ ਵਿੱਚੋਂ ਕੱਢਣ ਦਾ ਗਾਰੰਟੀ ਨਾਲ ਉਪਾਅ ਕਰ ਸਕਦੇ ਹਨ। ਇਸ ਇਸ਼ਤਿਹਾਰ ਦੇ ਸਬੰਧ ਵਿਚ ਅਸੀਂ ਦੋ ਮੈਂਬਰਾਂ ਨੂੰ ਗ੍ਰਾਹਕ ਦੇ ਤੌਰ 'ਤੇ ਜੋਤਿਸ਼ੀਆਂ ਪਾਸ ਭੇਜਿਆ ਜਿਹਨਾਂ ਨੇ ਆਪਣੇ ਬਾਰੇ ਬਣਦੀ ਫੀਸ ਦੇ ਕੇ ਜਾਣਕਾਰੀ ਹਾਸਲ ਕਰਨ ਚਾਹੀ। ਚਮਕੌਰ ਸਿੰਘ ਨੇ ਆਪਣੇ ਆਪ ਨੂੰ ਤਿੰਨ ਲੜਕੀਆਂ ਦਾ ਬਾਪ ਕਿਹਾ ਅਤੇ ਚੌਥਾ ਬੱਚਾ ਲੜਕਾ ਚਾਹਿਆ। ਉਪਾਅ ਵਜੋਂ ਜੋਤਸ਼ੀਆਂ ਅਗਲੇ ਦਿਨ ਪਤਨੀ, ਸਮੱਗਰੀ ਅਤੇ ਪੂਜਾ ਕਰਨ ਲਈ ਅੰਡਰਵੀਅਰ ਅਤੇ ਬੁਨੈਣ ਲਿਆਉਣ ਲਈ ਕਿਹਾ ਅਤੇ ਦੂਸਰੇ ਮੈਂਬਰ ਸੰਤੋਸ਼ ਕੁਮਾਰ ਦੇ ਗ੍ਰਹਿਆਂ ਨੂੰ ਸ਼ੁੱਧ ਕਰਕੇ ਉਸਨੂੰ ਦੋ ਮਹੀਨੇ ਅੰਦਰ ਸ਼ਰਤੀਆ ਨੌਕਰੀ ਮਿਲ ਜਾਣ ਦਾ ਦਾਅਵਾ ਕੀਤਾ ਜਦੋਂ ਕਿ ਪਹਿਲਾ ਮੈਂਬਰ ਕੁਆਰਾ ਹੈ ਅਤੇ ਦੂਸਰਾ 9 ਸਾਲ ਤੋਂ ਸਰਕਾਰੀ ਨੌਕਰੀ ਕਰ ਰਿਹਾ ਹੈ। ਯਾਨੀ ਕਿ ਉਹਨਾਂ ਦੀਆਂ ਪੱਤਰੀਆਂ ਨੇ 100% ਝੂਠ ਦੱਸਿਆ। ਇਸ ਉਪਰੰਤ ਮਾਸਟਰ ਪਰਮਵੇਦ, ਹਰਦੇਵ ਰਾਠੀ, ਸੰਤੋਸ਼ ਕੁਮਾਰ, ਗੁਰਬਖਸ਼ੀਸ਼ ਸਿੰਘ, ਤਰਸੇਮ ਲਾਲ, ਚਮਕੌਰ ਸਿੰਘ, ਕਰਿਸ਼ਨ ਸਿੰਘ, ਪਰਗਟ ਸਿੰਘ, ਨਿਰਮਲ ਸਿੰਘ, ਤਿਰਲੋਕੀ ਨਾਥਾ, ਸੂਬਾ ਆਗੂ ਰਜਿੰਦਰ ਭਦੌੜ ਤੇ ਮੁੱਖ ਅਖਬਾਰਾਂ ਅਤੇ ਇਲੈਕਟਰੋਨਿਕ ਮੀਡੀਆ ਦੀ ਹਾਜ਼ਰੀ ਵਿਚ ਜੋਤਸ਼ੀਆਂ ਨਾਲ ਦਲੀਲ ਸਾਹਿਤ ਗੱਲਬਾਤ ਕੀਤੀ ਗਈ ਜਿਸਦੇ ਸਿੱਟੇ ਵਜੋਂ ਅਖੀਰ ਵਿਚ ਦੋਵੇਂ ਨੇ ਭਰੇ ਇਕਠ ਵਿਚ ਹੱਥ ਬੰਨ੍ਹ ਕੇ ਪ੍ਰਣ ਕੀਤਾ ਕਿ ਉਨ੍ਹਾਂ ਕੋਲ ਕੋਈ ਸ਼ਕਤੀ ਨਹੀਂ ਅਤੇ ਅੱਗੇ ਤੋਂ ਉਹ ਝੂਠ ਆਧਾਰਤ ਅਜਿਹਾ ਕੋਈ ਧੰਦਾ ਨਹੀਂ ਕਰਨਗੇ।

### ਪਿੰਡ ਲੱਡੀ ਵਿਖੇ ਤਰਕਸ਼ੀਲ ਪ੍ਰੋਗਰਾਮ

11 ਮਈ, 06 ਨੂੰ ਪਿੰਡ ਲੱਡੀ ਦੇ ਸਰਕਾਰੀ ਸਕੂਲ ਵਿਖੇ ਸਰਪੰਚ ਬਲਵਿੰਦਰ ਸਿੰਘ, ਮਾਸਟਰ ਬਲਜਿੰਦਰ ਸਿੰਘ ਅਤੇ ਏਸੇ ਪਿੰਡ ਦੇ ਮੁੱਖ ਅਧਿਆਪਕ ਸਰਬਜੀਤ ਸਿੰਘ ਦੇ ਸਹਿਯੋਗ ਨਾਲ ਪ੍ਰੋਗਰਾਮ ਕੀਤਾ ਗਿਆ। ਇਕੱਠੇ ਹੋਏ ਬੱਚਿਆਂ ਤੇ ਲੋਕਾਂ ਨੂੰ ਮਾ.ਪਰਮਵੇਦ ਨੇ ਤਰਕਸ਼ੀਲ ਵਿਚਾਰਾਂ ਦੀ ਸਾਰਥਕਤਾ, ਘਰਾਂ ਵਿਚ ਵਾਪਰਦੀਆਂ ਰਹੱਸਮਈ ਘਟਨਾਵਾਂ ਅਤੇ ਮਾਨਸਿਕ ਰੋਗਾਂ ਬਾਰੇ ਦੱਸਿਆ। ਜੋਨ ਮੁਖੀ ਹਰਦੇਵ ਰਾਠੀ ਨੇ ਵਹਿਮਾਂ ਭਰਮਾਂ ਬਾਰੇ ਵਿਸਥਾਰਪੂਰਵਕ ਜਾਣਕਾਰੀ ਦਿੱਤੀ। ਉਨ੍ਹਾਂ ਕਿਹਾ ਕਿ ਜੋਤਿਸ਼ ਨਰਾ ਝੂਠ ਹੈ। ਇਸ ਮੌਕੇ ਚਮਕੌਰ ਮਹਿਲਾਂ ਤੇ ਕ੍ਰਿਸ਼ਨ ਸਿੰਘ ਦੁੱਗਾਂ ਵਲੋਂ ਹੱਥ ਦੀ ਸਫਾਈ ਦੇ ਟਰਿੱਕ ਦਿਖਾਕਿ ਜਾਦੂ ਨੂੰ ਇੱਕ ਕਲਾ ਸਾਬਤ ਕੀਤਾ ਅਤੇ ਦੱਸਿਆ ਕਿ ਇਸ ਵਿਚ ਕੋਈ ਗੈਬੀ ਸ਼ਕਤੀ ਨਹੀਂ। ਤਰਕਸ਼ੀਲ ਸਾਹਿਤ ਦੀ ਸਟਾਲ ਵੀ ਲਗਾਈ ਗਈ।

### ਪਿੰਡ ਸਾਰੋਂ ਵਿਖੇ ਤਰਕਸ਼ੀਲ ਮੇਲਾ

ਮਿਤੀ 19 ਮਈ, 06 ਨੂੰ ਮਨਜੀਤ ਸਿੰਘ ਸੈਕਟਰੀ, ਗੁਰਜੰਟ ਸਿੰਘ ਭੁੱਲਰ ਤੇ ਮਾਸਟਰ ਕੁਲਦੀਪ ਸਿੰਘ ਦੇ ਵਿਸ਼ੇਸ਼ ਸਹਿਯੋਗ ਨਾਲ ਪਿੰਡ ਸਾਰੋਂ ਵਿਖੇ ਨਾਟਕ ਮੇਲਾ ਕਰਵਾਇਆ ਗਿਆ। ਮੇਲੇ ਦੀ ਸ਼ੁਰੂਆਤ ਮਨਜੀਤ ਸਿੰਘ ਸਕੱਤਰ ਨੇ ਸ਼ਮਾਂ ਰੌਸ਼ਨ ਕਰਕੇ ਕੀਤੀ। ਮਾਸਟਰ ਪਰਮਵੇਦ ਨੇ ਤਰਕਸ਼ੀਲ ਵਿਚਾਰਾਂ ਦੀ ਸਾਰਥਕਤਾ, ਘਰਾਂ ਵਿਚ ਵਾਪਰਦੀਆਂ ਰਹੱਸਮਈ ਘਟਨਾਵਾਂ ਅਤੇ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੱਤੀ। ਸੂਬਾਈ ਆਗੂ ਬਲਵੀਰ ਚੰਦ ਲੌਂਗੋਵਾਲ ਨੇ ਪਾਖੰਡੀਆਂ ਵਲੋਂ ਕੀਤੀ ਜਾਂਦੀ ਲੋਕਾਂ ਦੀ ਲੁੱਅ ਬਾਰੇ ਵਿਸਥਾਰਪੂਰਵਕ ਚਾਨਣਾ ਪਾਉਂਦਾ ਚੰਗਾ ਜੀਵਨ ਜਿਉਣ ਲਈ ਜਾਗ੍ਰਿਤ ਹੋਣ ਅਤੇ ਸੰਘਰਸ਼ ਕਰਨ ਲਈ ਪ੍ਰੇਰਿਆ। ਇਕਾਈ ਲੌਂਗੋਵਾਲ ਦੀ ਟੀਮ ਵਲੋਂ ਅਗਾਂਹਵਧੂ ਗੀਤ ਗਾਉਣ ਤੋਂ ਬਾਅਦ ਸ਼ਹੀਦ ਭਗਤ ਸਿੰਘ ਦੀ ਸੋਚ 'ਤੇ ਕੋਰੀਓਗ੍ਰਾਫੀ 'ਮੇਰਾ ਰੰਗ ਦੇ ਬਸੰਤੀ ਚੋਲਾ' ਪੇਸ਼ ਕੀਤੀ ਗਈ ਅਤੇ ਫਿਰ ਵਹਿਮਾਂ ਭਰਮਾਂ ਦੇ ਪਰਖਚੇ ਲਾਹੁੰਦੇ ਨਾਟਕ '...ਤੇ ਦੇਵ ਪੁਰਸ਼ ਹਾਰ ਗਏ' ਖੇਡਿਆ ਗਿਆ। ਲੋਕਾਂ ਵਲੋਂ ਇਹ ਨਾਟਕ ਬੜੀ ਹੀ ਨੀਝ ਨਾਲ ਦੇਖਿਆ ਗਿਆ। ਸੰਗਰੂਰ ਦੀ ਟੀਮ ਵਲੋਂ ਚਮਕੌਰ ਸਿੰਘ ਮਹਿਲਾਂ ਤੇ ਸਾਥੀਆਂ ਵਲੋਂ ਹੱਥ ਦੀ ਸਫਾਈ ਦੇ ਟਰਿੱਕ ਪੇਸ਼ ਕੀਤੇ ਗਏ। ਇਸ ਮੇਲੇ ਨੂੰ ਸਫਲਤਾਪੂਰਕ ਸੰਪੰਨ ਹੋਣ ਲਈ ਵਰਿੰਦਰ ਕੁਮਾਰ ਬੈਂਕ ਮੈਨੇਜਰ ਨੇ ਪੂਰਨ ਸਹਿਯੋਗ ਦਿੱਤਾ। ਮੌਸਮ ਖਰਾਬ ਹੋਣ ਦੇ ਬਾਵਜੂਦ ਪ੍ਰੋਗਰਾਮ ਪ੍ਰਭਾਵਸ਼ਾਲੀ ਰਿਹਾ।

ਪਰਮਵੇਦ, ਸੰਗਰੂਰ

## ਇਕਾਈ ਦੀਵਾਨਾ: ਸੈਮੀਨਾਰ:

ਇਕਾਈ ਦੀਵਾਨਾ ਵੱਲੋਂ ਮਾਨਸਿਕ ਸਮੱਸਿਆਵਾਂ ਅਤੇ ਸਾਡਾ ਸਮਾਜ ਵਿਸ਼ੇ ਤੇ ਸੈਮੀਨਾਰ ਪੰਚਾਇਤ ਘਰ ਦੀਵਾਨਾ ਵਿਚ ਕਰਵਾਇਆ ਗਿਆ ਜਿਸ ਵਿਚ ਮੁੱਖ ਬੁਲਾਰੇ ਬਲਵਿੰਦਰ ਬਰਨਾਲਾ ਸਨ। ਇਸ ਤੋਂ ਬਿਨਾਂ ਹੇਮ ਰਾਜ ਸਟੈਨੋ ਅਤੇ ਜੋਨ ਬਰਨਾਲਾ ਦੇ ਮੁਖੀ ਹਰਦੇਵ ਰਠੀ ਵੀ ਪਹੁੰਚੇ। ਪ੍ਰੋਗਰਾਮ ਦੀ ਸ਼ੁਰੂਆਤ ਪਰਮਜੀਤ ਦੀਵਾਨਾ ਦੇ ਮੰਚ ਸੰਚਾਲਨ ਨਾਲ ਹੋਈ। ਹਰਦੇਵ ਰਾਠੀ ਨੇ ਵਹਿਮਾਂ-ਭਰਮਾਂ ਬਾਰੇ ਦੱਸਿਆ। ਬਲਵਿੰਦਰ ਬਰਨਾਲਾ ਨੇ ਲੋਕਾਂ ਨਾਲ ਗੱਲਬਾਤ ਕਰਦਿਆਂ ਆਖਿਆ ਕਿ ਭਾਰਤ ਵਿਚ 32 ਹਜ਼ਾਰ ਮਾਨਸਿਕ ਰੋਗੀਆਂ ਪਿੱਛੇ ਸਿਰਫ ਇਕ ਡਾਕਟਰ ਹੈ, ਦੁਨੀਆਂ ਭਰ ਵਿਚ ਮਾਨਸਿਕ ਰੋਗਾਂ ਨੂੰ ਲੈ ਕੇ ਬਹੁਤ ਗਲਤ ਫਹਿਮੀਆਂ ਪਾਈਆਂ ਜਾਂਦੀਆਂ ਹਨ। ਯੂਰਪੀਅਨ ਦੇਸ਼ਾਂ ਵਿਚ ਮਾਨਸਿਕ ਰੋਗੀਆਂ ਨੂੰ ਹੋਰ ਰੋਗੀਆਂ ਦੀ

ਤਰ੍ਹਾਂ ਰੱਖਿਆ ਜਾਂਦਾ ਹੈ। ਪਰ ਸਾਡੇ ਵਰਗੇ ਪਛੜੇ ਦੇਸ਼ਾਂ ਵਿਚ ਇਨ੍ਹਾਂ ਨੂੰ ਓਪਰੀ ਕਸਰ ਸਮਝਿਆ ਜਾਂਦਾ ਹੈ। ਉਨ੍ਹਾਂ ਕਿਹਾ ਕਿ ਵਿਸ਼ਵ ਦੇ ਇਕ ਸਰਵੇਖਣ ਅਨੁਸਾਰ ਦੁਨੀਆਂ ਵਿਚ 2010 ਤੱਕ ਕੈਂਸਰ ਤੋਂ ਬਾਅਦ ਵੱਡੀ ਬੀਮਾਰੀ ਮਾਨਸਿਕ ਰੋਗ ਹੋਵੇਗੀ। ਉਨ੍ਹਾਂ ਕਿਹਾ ਕਿ ਸਾਡੇ ਦੇਸ਼ ਵਿਚ ਲੋਕ ਮਾਨਸਿਕ ਰੋਗਾਂ ਦਾ ਸਹੀ ਇਲਾਜ ਕਰਵਾਉਣ ਦੀ ਬਜਾਏ ਇਨ੍ਹਾਂ ਨੂੰ ਭੂਤ-ਪ੍ਰੇਤ ਜਾਂ ਓਪਰੀ ਕਸਰ ਸਮਝ ਕੇ ਅਖੌਤੀ ਸਾਧਾਂ ਸਿਆਣਿਆਂ ਮਗਰ ਲੱਗ ਕੇ ਆਪਣਾ ਕੀਮਤੀ ਸਮਾਂ ਅਤੇ ਪੈਸਾ ਖਰਾਬ ਕਰ ਰਹੇ ਹਨ। ਉਨ੍ਹਾਂ ਕਿਹਾ ਕਿ ਦੇਸ਼ ਵਿਚ ਤਰਕਸ਼ੀਲ ਸੁਸਾਇਟੀ ਅਗਾਂਹਵਧੂ ਜਾਗਰੂਕਤਾ ਪੈਦਾ ਕਰ ਰਹੀ ਹੈ। ਇਸ ਮੌਕੇ ਸੁਸਾਇਟੀ ਦੇ ਹੋਰ ਆਗੂ ਰਣਜੀਤ ਸਿੰਘ ਸਾਬਕਾ ਸਰਪੰਚ, ਡਾ.ਹਰਬੰਸ ਸਿੰਘ, ਗੁਰਮੇਲ ਸਿੰਘ, ਲਖਵੀਰ ਸਿੰਘ, ਗੁਰਮੁਖ ਸਿੰਘ, ਨਿਰਮਲ ਸਿੰਘ ਅਤੇ ਨਛੱਤਰ ਸਿੰਘ ਮੌਜੂਦ ਸਨ। ਲੋਕਾਂ ਨੇ ਇਸ ਪ੍ਰੋਗਰਾਮ ਨੂੰ ਬਹੁਤ ਹੀ ਭਰਵਾਂ ਹੁੰਗਾਰਾ ਦਿੱਤਾ।

**ਪਰਮਜੀਤ ਦੀਵਾਨਾ**

**ਬਠਿੰਡਾ:**

ਪਿੰਡ ਚੋਟੀਆਂ ਅਤੇ ਵਿਰਕ ਖੁਰਦ ਵਿਖੇ ਪਿੰਡ ਦੇ ਚੇਤਨ ਨੌਜਵਾਨਾਂ, ਪੰਚਾਇਤ ਅਤੇ ਯੁਵਕ ਭਲਾਈ ਕਲੱਬ/ਸੁਸਾਇਟੀ ਵਲੋਂ ਕਰਵਾਏ ਗਏ ਤਰਕਸ਼ੀਲ ਨਾਟਕ ਮੇਲਿਆਂ ਵਿਚ ਰਾਮ ਸਿੰਘ ਨਿਰਮਾਣ ਨੇ ਸੁਸਾਇਟੀ ਦੇ ਉਦੇਸ਼, ਕੰਮ-ਢੰਗ ਬਾਰੇ ਅਤੇ ਮਾਨਸਿਕ ਰੋਗਾਂ ਅਤੇ ਪਾਖੰਡੀ ਬਾਬਿਆਂ ਬਾਰੇ ਜਾਣਕਾਰੀ ਦਿੱਤੀ।

23 ਮਾਰਚ ਦੇ ਸ਼ਹੀਦਾਂ ਦੀ ਯਾਦ ਵਿਚ ਸ਼ਹਿਰ ਬਠਿੰਡਾ ਅਤੇ ਕੋਟਸ਼ਮੀਰ ਯੂਨਾਈਟਿਡ ਵੈਲਫੇਅਰ ਸੁਸਾਇਟੀ ਬਠਿੰਡਾ ਦੇ ਨਾਲ ਸਾਂਝੇ ਤੌਰ 'ਤੇ ਸ਼ਹੀਦੀ ਦਿਵਸ ਅਤੇ ਖੂਨ ਦੇਣ ਦਾ ਕੈਂਪ ਲਾ ਕੇ ਸ਼ਹੀਦੀ ਦਿਵਸ ਮਨਾਇਆ ਗਿਆ। ਤਰਕਸ਼ੀਲਪ੍ਰਦਰਸ਼ਨੀ, ਹੱਥ ਦੀ ਸਫਾਈ ਦੇ ਟਰਿੱਕ ਅਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ। ਦੋਹੇਂ ਥਾਈਂ ਹਰਿੰਦਰ ਕੁਮਾਰ, ਵਿਜੈ, ਸੁਰਿੰਦਰ, ਕੁਲਵੰਤ ਸਿੰਘ, ਦਰਸ਼ਨ ਸਿੰਘ, ਬਲਜਿੰਦਰ ਮਾਸਟਰ ਸੁਖਵਿੰਦਰ ਮਾਈਸਰਖਾਨਾ, ਹਾਕਮ ਸਿੰਘ, ਮਨਮੋਹਨ ਸਿੰਘ, ਰਾਮ ਸਿੰਘ ਨਿਰਮਾਣ ਆਦਿ ਸਾਥੀ ਸ਼ਾਮਲ ਹੋਏ।

ਗਿਆਨ ਜ਼ੈਲ ਸਿੰਘ ਇੰਜਨੀਅਰ ਕਾਲਜ, ਬਠਿੰਡਾ ਵਿਖੇ ਵਿਗਿਆਨ ਦਿਵਸ ਮਨਾਇਆ ਗਿਆ। ਹੱਥ ਦੀ ਸਫਾਈ ਦੇ ਟਰਿੱਕ, ਨਾਟਕ ਅਤੇ ਵਿਚਾਰ ਪੇਸ਼ ਕੀਤੇ ਗਏ। ਹੱਥ ਦੀ ਸਫਾਈ ਦੇ ਟਰਿੱਕ ਕੁਲਵੰਤ, ਵਿਜੈ ਕੁਮਾਰ ਤੇ ਸੁਰਿੰਦਰ ਨੇ ਪੇਸ਼ ਕੀਤੇ ਅਤੇ ਹੋਰ ਸਹਿਯੋਗ ਹਾਕਮ ਸਿੰਘ, ਹਰਿੰਦਰ, ਦਰਸ਼ਨ ਸਿੰਘ ਤੇ ਮਾਸਟਰ ਬਲਜਿੰਦਰ ਸਿੰਘ ਨੇ ਦਿੱਤਾ। ਜੋਨਲ ਆਗੂ ਰਣਜੀਤ ਸਿੰਘ ਨੇ ਸੁਸਾਇਟੀ ਬਾਰੇ ਅਤੇ ਸਮਾਜਿਕ ਬੁਰਾਈਆਂ, ਅੰਧਵਿਸ਼ਵਾਸਾਂ ਤੇ ਗੈਰ-ਵਿਗਿਆਨਕ ਜਾਪਦੇ ਵਰਤਾਰਿਆਂ ਦੀ ਵਿਗਿਆਨਕ ਵਿਆਖਿਆ ਕਰਕੇ ਦੱਸਿਆ ਕਿ ਹਰ ਘਟਨਾ ਪਿੱਛੇ ਕੋਈ ਨਾ ਕੋਈ ਕਾਰਨ ਜ਼ਰੂਰ ਹੁੰਦਾ ਹੈ।

ਪਿੰਡ ਸਰਦਾਰਗੜ੍ਹ ਵਿਖੇ ਗਰਾਮ ਪੰਚਾਇਤ ਅਤੇ ਪਿੰਡ ਦੇ ਅਗਾਂਹਵਧੂ ਸੋਚ ਦੇ ਨੌਜੁਆਨਾਂ ਦੇ ਭਰਪੂਰ ਸਹਿਯੋਗ ਨਾਲ ਸਟੇਡੀਅਮ ਵਿਚ ਤੀਸਰਾ ਤਰਕਸ਼ੀਲ ਨਾਟਕ ਮੇਲਾ ਲਾਇਆ ਗਿਆ। ਇਸ ਵਿਚ ਗੁਰਸ਼ਰਨ ਭਾਅ ਜੀ ਦੇ ਨਾਟਕ, ਲੋਕ ਸੰਗੀਤ ਮੰਡਲੀ ਜੀਦਾ ਦੇ ਸਭਿਆਚਾਰਕ ਸਮਾਜਿਕ ਤਰਕਸ਼ੀਲ ਗੀਤ, ਟੱਪੇ, ਬੋਲੀਆਂ ਅਤੇ ਹੱਥ ਦੀ ਸਫਾਈ ਦੇ ਟ੍ਰਿੱਕਾਂ ਵਾਲੀ ਟੀਮ ਨੇ ਅੱਖਾਂ ਤੇ ਪੱਟੀ ਬੰਨ ਕੇ ਮੋਟਰ-ਸਾਈਕਲ ਪਿੰਡ ਵਿਚ ਚਲਾਉਣ, ਤਰਕਸ਼ੀਲ ਦਰਸ਼ਨ ਸਿੰਘ ਨੂੰ ਸਟੇਜ ਤੋਂ ਪੰਜ ਫੁੱਟ ਉਪਰ ਹਵਾ ਵਿਚ ਉਡਾ ਕੇ ਵਿਖਾਉਣ ਤੋਂ ਇਲਾਵਾ ਹੋਰ ਵੀ ਟ੍ਰਿੱਕ ਵਿਖਾਏ ਗਏ। ਤਰਕਸ਼ੀਲ ਪ੍ਰਦਰਸ਼ਨੀ ਅਤੇ ਕਿਤਾਬਾਂ-ਕੈਸਿਟਾਂ ਦੀਆਂ ਸਟਾਲਾਂ ਲਾਈਆਂ ਗਈਆਂ। ਭੂਰਾ ਸਿੰਘ ਮਹਿਮਾ ਸਰਜਾ ਨੇ ਅੰਧਵਿਸ਼ਵਾਸਾਂ ਦੇ ਘਾਤਕ ਨਤੀਜਿਆਂ ਨੂੰ ਇਤਿਹਾਸਕ ਹਵਾਲਿਆਂ ਨਾਲ ਸਿੱਧ ਕੀਤਾ। 23 ਮਾਰਚ ਦੇ ਸ਼ਹੀਦਾਂ ਦੀ ਯਾਦ ਵਿਚ 8 ਅਪ੍ਰੈਲ ਨੂੰ ਲਾਏ ਗਏ ਇਸ ਮੇਲੇ ਵਿਚ ਹਾੜੀ ਦੇ ਕੰਮ ਨੂੰ ਲੱਗੇ ਹੋਣ ਦੇ ਬਾਵਜੂਦ ਵੀ ਭਰਵਾਂ ਹੁੰਗਾਰਾ ਮਿਲਿਆ ਤੇ ਦਰਸ਼ਕਾਂ ਖਾਸ ਕਰਕੇ ਔਰਤਾਂ ਤੇ ਸਕੂਲੀ ਵਿਦਿਆਰਥੀਆਂ ਨੇ 10 ਵਜੇ ਤੋਂ ਸ਼ਾਮ 5 ਵਜੇ ਤੱਕ ਲਗਾਤਾਰ 7 ਘੰਟੇ ਇਹ ਪ੍ਰੋਗਰਾਮ ਦੇਖਿਆ। ਇਸ ਮੌਕੇ ਖੂਨ ਦੇਣ ਵਾਲੇ 16 ਵਿਅਕਤੀਆਂ ਅਤੇ ਹੁਸ਼ਿਆਰ ਵਿਦਿਆਰਥੀਆਂ ਨੂੰ ਕਿਤਾਬਾਂ, ਮੋਮੈਂਟੋ, ਸਰਟੀਫਿਕੇਟ ਦੇ ਕੇ ਉਤਸ਼ਾਹਿਤ ਕੀਤਾ ਗਿਆ। ਪਿੰਡ ਦੇ ਮੇਲਾ ਪ੍ਰਬੰਧਕ ਨੌਜੁਆਨਾਂ ਅਤੇ ਪੰਚਾਇਤ ਵਲੋਂ ਗੁਰਸ਼ਰਨ ਭਾਅ ਜੀ, ਜਗਸੀਰ ਜੀਦਾ, ਭੂਰਾ ਸਿੰਘ ਮਹਿਮਾ ਸਰਜਾ ਤੇ ਹੋਰ ਸਖਸ਼ੀਅਤਾਂ ਦਾ ਭਗਤ ਸਿੰਘ ਦੇ ਯਾਦਗਾਰੀ ਚਿੱਤਰ ਭੇਂਟ ਕਰਕੇ ਸਨਮਾਨ ਕੀਤਾ ਗਿਆ।

**ਇਕਾਈ ਭਾਗੀਵਾਂਦਰ:**

ਪਿੰਡ ਵਿਚ ਇਕ ਤਰਕਸ਼ੀਲ ਮੇਲਾ ਕਰਵਾਇਆ ਗਿਆ ਮੁੱਖ ਬੁਲਾਰੇ ਰਜਿੰਦਰ ਭਦੌੜ ਸਨ। ਕੋਰੀਓਗ੍ਰਾਫੀਆਂ, ਨਾਟਕ ਖੇਡੇ ਗਏ। ਪ੍ਰਦਰਸ਼ਨੀ ਬੁੱਕ ਸਟਾਲ ਇਕਾਈ ਤਲਵੰਡੀ ਸਾਬੋ ਵੱਲੋਂ ਲਾਈ ਗਈ।

**ਯੋਗਰਾਜ ਸਿੰਘ, ਇਕਾਈ ਭਾਗੀਵਾਂਦਰ**

**ਜੋਨ ਜਲੰਧਰ: ਤਰਕਸ਼ੀਲ ਮੇਲਾ**

ਜੋਨ ਜਲੰਧਰ ਵਲੋਂ ਪਿੰਡ ਘੁੜਕਾ ਵਿਖੇ ਪ੍ਰਭਾਵਸ਼ਾਲੀ ਤਰਕਸ਼ੀਲ ਚੇਤਨਾ ਮੇਲਾ 26 ਮਾਰਚ 2006 ਨੂੰ ਕਰਵਾਇਆ ਗਿਆ। ਮੇਲੇ ਵਿਚ ਇਲਾਕੇ ਦੇ ਜੁੜੇ ਭਰਵੇਂ ਲੋਕ ਇਕੱਠ ਨੂੰ ਸੂਬਾਈ ਆਗੂ ਸੁਖਦੇਵ ਫਗਵਾੜਾ, ਜ਼ੋਨ ਆਗੂ ਜਸਵਿੰਦਰ ਪਟਵਾਰੀ ਅਤੇ ਪਵਨ ਕੁਮਾਰ ਹਰਦਾਸਪੁਰ ਨੇ ਸੰਬੋਧਨ ਕਰਦਿਆਂ ਕਿਹਾ ਕਿ ਭਾਰਤੀ ਸਮਾਜ ਜਾਤੀ ਪਾਤੀ ਕੋਹੜ, ਸਰਮਾਏਦਾਰੀ, ਧਾਰਮਿਕ ਕੱਟੜਤਾ, ਅੰਧ-ਵਿਸ਼ਵਾਸੀ, ਵਹਿਮਪ੍ਰਸਤੀ ਅਤੇ ਮਾਨਸਿਕ ਗੁਲਾਮੀ ਨੇ ਬਹੁਤ ਬੁਰੀ ਤਰ੍ਹਾਂ ਖੋਖਲਾ ਬਣਾ ਦਿਤਾ ਹੈ। ਮਜ਼ਦੂਰ ਅਤੇ ਗਰੀਬ ਕਿਸਾਨ ਬੇਹੱਦ ਮਾੜਾ ਜੀਵਨ ਜਿਊਣ ਲਈ ਮਜ਼ਬੂਰ ਹੋ ਗਏ ਹਨ ਅਤੇ ਸਰਕਾਰਾਂ ਦੀ ਗੈਰ-ਜ਼ਿੰਮੇਵਾਰੀ ਕਾਰਣ ਖੁਦਕੁਸ਼ੀਆਂ ਕਰ ਰਹੇ ਹਨ। ਅਖੌਤੀ ਸਾਧ ਸਿਆਣੇ, ਸੰਤ, ਸਵਾਮੀ, ਸਰਵ-ਸ਼ਕਤੀਮਾਨ ਦੇ ਭਾਣੇ ਨਰਕਾਂ-ਸਵਰਗਾਂ ਅਤੇ ਕਰਮਾਂ ਦੀ ਖੇਡ ਦਾ ਪ੍ਰਚਾਰ ਕਰਕੇ ਇਸ ਮਨੁੱਖਤਾ ਵਿਰੋਧੀ ਰਾਜ-ਪ੍ਰਬੰਧ ਦੀ ਸੇਵਾਦਾਰੀ ਕਰਦੇ ਹੋਏ ਜ਼ਬਰ ਜ਼ੁਲਮ, ਲੁਟ ਖਸੁੱਟ ਨੂੰ ਭਾਣੇ ਦਾ ਨਾਮ ਦਿੰਦੇ ਨਹੀਂ ਥੱਕਦੇ। ਜ਼ਰੂਰਤ ਹੈ ਕਿ ਕਿਰਤੀ ਲੋਕ ਆਪਣੀ ਏਕਤਾ ਮਜ਼ਬੂਤ ਕਰਦੇ ਹੋਏ ਵਿਗਿਆਨਕ ਵਿਚਾਰਧਾਰਾ ਉਤੇ ਪਹਿਰਾ ਦਿੰਦੇ ਹੋਏ ਸੰਘਰਸ਼ਾਂ ਦੇ ਰਾਹ ਅੱਗੇ ਵਧਣ। ਨਵ ਚਿੰਤਨ ਕਲਾ ਮੰਚ ਬਿਆਸ ਅਤੇ ਅਜ਼ਾਦ ਰੰਗ ਮੰਚ ਚੱਕ ਦੇਸ ਰਾਜ ਦੀ ਨਾਟਕ ਟੀਮ ਵਲੋਂ ਨਾਟਕ 'ਝੱਲੀ ਕਿੱਥੇ ਜਾਵੇ, ਪੁੱਤ ਪ੍ਰਦੇਸੀਂ,'



ਕੋਰੀਓਗ੍ਰਾਫੀਆਂ ਅਤੇ ਗੀਤ-ਸੰਗੀਤ ਪੇਸ਼ ਕੀਤਾ ਗਿਆ। ਹੱਥ ਦੀ ਸਫਾਈ ਦੇ ਟ੍ਰਿਕ ਸੁਰਿੰਦਰ ਪਾਲ ਪਦੀ ਜਗੀਰਂ ਇਕਾਈ ਮੁਖੀ ਫਗਵਾੜਾ, ਮਨੋਜ ਕੁਮਾਰ, ਅਵਿਨਾਸ਼ ਹਰਦਾਸਪੁਰ ਅਤੇ ਜੁਗਿੰਦਰ ਕੁੱਲੇਵਾਲ ਨੇ ਦਿਖਾਏ। ਬਨਾਰਸੀ ਦਾਸ ਮੁਲਾਜ਼ਮ ਆਗੂ ਨੇ ਹਾਜ਼ਰੀਨ ਦਾ ਧੰਨਵਾਦ ਕੀਤਾ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਘਨਸ਼ਾਮ ਜੀ ਨੇ ਬਾਖੂਬੀ ਨਿਭਾਈ। ਇਸ ਮੇਲੇ ਵਿਚ ਜ਼ੋਨ ਜਲੰਧਰ ਦੀਆਂ ਈਕਾਈਆਂ ਦੇ ਸਾਥੀਆਂ ਨੇ ਭਰਵੀਂ ਸ਼ਮੂਲੀਅਤ ਕੀਤੀ। ਇਸ ਮੇਲੇ ਦੀ ਤਿਆਰੀ ਅਤੇ ਜ਼ਿੰਮੇਵਾਰੀ ਇਕਾਈ ਫਗਵਾੜਾ ਅਤੇ ਪਿੰਡ ਦੇ ਨੌਜਵਾਨਾਂ ਨੇ ਬਹੁਤ ਹੀ ਮਿਹਨਤ ਨਾਲ ਨਿਭਾਈ। ਇਸ ਮੇਲੇ ਉੱਤੇ ਪਵਨ ਕੁਮਾਰ ਹਰਦਾਸਪੁਰ ਵਲੋਂ ਇਕਾਈ ਫਗਵਾੜਾ ਨੂੰ ਸਰਗਰਮੀਆਂ ਵਾਸਤੇ ਵਿਸ਼ੇਸ਼ ਆਰਥਿਕ ਮਦਦ ਦਿੱਤੀ ਗਈ।

**ਜਸਵਿੰਦਰ ਪਟਵਾਰੀ**

**ਇਕਾਈ ਜ਼ੀਰਾ: ਸੈਮੀਨਾਰ**

ਇਕਾਈ ਜ਼ੀਰਾ ਵਲੋਂ ਜੇ.ਐਮ.ਗੌਰਮਿੰਟ ਸੀਨੀ.ਸੈਕੰਡਰੀ ਸਕੂਲ ਜ਼ੀਰਾ ਵਿਖੇ "ਪਾਣੀ ਦਾ ਭਵਿੱਖ" ਵਿਸ਼ੇ ਤੇ ਇੱਕ ਸੈਮੀਨਾਰ ਆਯੋਜਿਤ ਕੀਤਾ ਗਿਆ ਜਿਸ ਵਿਚ ਜ਼ੀਰਾ ਇਕਾਈ ਦੇ ਸੱਦੇ ਤੇ ਧਰਮਕੋਟ, ਮੋਗਾ ਆਦਿ ਈਕਾਈਆਂ ਦੇ ਅਹੁਦੇਦਾਰਾਂ, ਮੈਂਬਰਾਂ ਤੋਂ ਇਲਾਵਾ ਜ਼ੀਰਾ ਇਕਾਈ ਦੇ ਮਲਕੀਤ ਸਿੰਘ ਗਾਦੜੀਵਾਲਾ, ਗੁਰਚਰਨ ਨੂਰਪੁਰ, ਵੇਦ ਪ੍ਰਕਾਸ਼ ਸੋਨੀ, ਸੁਰਿੰਦਰ ਮਰਖਾਈ, ਰਜਨੀਸ਼ ਕੁਮਾਰ, ਬਚਿੱਤਰ ਸਿੰਘ, ਰਣਜੀਤ ਸਿੰਘ, ਤਰਸੇਮ ਚੋਹਲਾ, ਵਰਿੰਦਰ ਕੁਮਾਰ, ਜਗਮੋਹਣ ਝਤਰਾ, ਤਰਸੇਮ ਹਰਾਜ, ਵੀਰ ਸਿੰਘ, ਤੇਜਵੀਰ ਸਿੰਘ ਹਾਜ਼ਰ ਹੋਏ।

ਸੈਮੀਨਾਰ ਦੌਰਾਨ ਸ੍ਰੀ ਅਨਿਲ ਪ੍ਰਭਾਕਰ ਸਕੱਤਰ ਵਾਤਾਵਰਨ ਪੰਚਾਇਤ ਪੰਜਾਬ ਨੇ ਪਾਣੀ ਦੇ ਭਵਿੱਖ ਸਬੰਧੀ ਜਾਣਕਾਰੀ ਦਿੰਦਿਆਂ ਦੱਸਿਆ ਕਿ ਸਾਡੇ ਵਲੋਂ ਪਾਣੀ ਦੀ ਕੀਤੀ ਜਾ ਰਹੀ ਅੰਨੇਵਾਹ ਵਰਤੋਂ ਦਾ ਖਮਿਆਜ਼ਾ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਭੁਗਤਣਾ ਪਵੇਗਾ। ਸੈਮੀਨਾਰ ਵਿਚ ਉਚੇਚੇ ਤੌਰ ਤੇ ਪਹੁੰਚੇ ਸ੍ਰੀ ਉਮਿੰਦਰ ਦੱਤ ਕਨਵੀਨਰ ਵਾਤਾਵਰਨ ਪੰਚਾਇਤ ਪੰਜਾਬ ਨੇ ਆਪਣੀ ਪ੍ਰਭਾਵਸ਼ਾਲੀ ਤਕਰੀਰ ਵਿਚ ਦੱਸਿਆ ਕਿ ਫਸਲਾਂ ਤੋਂ ਵੱਧ ਝਾੜ ਲੈਣ ਲਈ ਕਿਸਾਨਾਂ ਵਲੋਂ ਵੱਡੀ ਪੱਧਰ ਤੇ ਕੀਤੀ ਜਾਂਦੀ ਕੀਟਨਾਸ਼ਕ ਦਵਾਈਆਂ ਅਤੇ ਖਾਦਾਂ ਦੀ ਵਰਤੋਂ ਨੇ ਸਾਡਾ ਕੁਦਰਤੀ ਵਾਤਾਵਰਣ ਇੰਨਾ ਪ੍ਰਦੂਸ਼ਿਤ ਕਰ ਦਿੱਤਾ ਹੈ ਕਿ ਆਉਣ ਵਾਲੇ ਕੁਝ ਸਮੇਂ ਵਿਚ ਹੀ ਸਾਨੂੰ ਇਸਦੇ ਬਹੁਤ ਭਿਆਨਕ ਨਤੀਜੇ ਭੁਗਤਣੇ ਪੈਣਗੇ। ਉਨ੍ਹਾਂ ਵਿਸਥਾਰਪੂਰਵਕ ਦੱਸਿਆ ਕਿ ਕਿਵੇਂ ਕੀਟਨਾਸ਼ਕ ਦਵਾਈਆਂ ਮਨੁੱਖ ਦੀ ਜੈਨੇਟਿਕ ਪ੍ਰਣਾਲੀ ਨੂੰ ਪ੍ਰਭਾਵਿਤ ਕਰ ਰਹੀਆਂ ਹਨ ਜਿਸਦੇ ਸਿੱਟੇ ਵਜੋਂ ਲੋਕ ਕੈਂਸਰ ਵਰਗੀਆਂ ਜਾਨਲੇਵਾ ਬੀਮਾਰੀਆਂ ਦਾ ਵੱਡੀ ਪੱਧਰ ਤੇ ਸ਼ਿਕਾਰ ਹੋ ਰਹੇ ਹਨ। ਉਨ੍ਹਾਂ ਦੱਸਿਆ ਕਿ ਸਾਡੇ ਵਲੋਂ ਫੈਲਾਏ ਪ੍ਰਦੂਸ਼ਣ ਕਾਰਨ ਦਰਿਆਵਾਂ ਨੇ ਗੰਦੇ ਨਾਲਿਆਂ ਦਾ ਰੂਪ ਧਾਰਨ ਕਰ ਲਿਆ ਹੈ। ਅਨੇਕਾਂ ਜੀਵ ਜਾਤੀਆਂ ਖਾਸ ਤੌਰ ਤੇ ਪੰਛੀਆਂ ਦੀਆਂ ਨਸਲਾਂ ਅਲੋਪ ਹੁੰਦੀਆਂ ਜਾ ਰਹੀਆਂ ਹਨ ਅਤੇ ਉਹ ਦਿਨ ਦੂਰ ਨਹੀਂ ਜਦੋਂ ਇਸ ਪ੍ਰਦੂਸ਼ਿਤ ਵਾਤਾਵਰਣ ਵਿਚ ਮਨੁੱਖ ਦਾ ਜਿਊਣਾ ਵੀ ਮੁਸ਼ਕਿਲ ਹੋ ਜਾਵੇਗਾ। ਇਸ ਦੌਰਾਨ ਪ੍ਰਸਿੱਧ ਲੇਖਕ ਹਰਮੀਤ ਵਿਦਿਆਰਥੀ ਨੇ ਵੀ ਸੰਬੋਧਨ ਕੀਤਾ। ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਗੁਰਦੀਪ ਸਿੰਘ ਨੇ ਨਿਭਾਈ।

**ਰਜਨੀਸ਼ ਕੁਮਾਰ, ਇਕਾਈ ਜ਼ੀਰਾ**

**ਇਕਾਈ ਭੁੰਗਾ:**

ਸਾਡੀ ਇਕਾਈ ਕੋਲ ਇਹ ਗੱਲ ਆਈ ਕਿ ਪੀਰਾਂ ਦੀ ਜਗ੍ਹਾ ਦੇ ਨਾਲ ਲਗਦੀ ਇਕ ਬੇਰੀ ਹੈ ਜਿਸ ਨਾਲ ਇਲਾਕੇ ਦੇ ਲੋਕਾਂ ਨੇ ਬਹੁਤ ਸਾਰੀਆਂ ਦੰਦ ਕਥਾਵਾਂ ਜੋੜੀਆਂ ਹੋਈਆਂ ਹਨ ਜਿਵੇਂ ਕਿ ਜਿਸ ਦਿਨ ਇਸ ਬੇਰੀ ਨੂੰ ਕੋਈ ਕੱਟੇਗਾ ਤਾਂ ਉਹ ਜਾਂ ਤਾਂ ਪਾਗਲ ਹੋ ਜਾਵੇਗਾ ਜਾਂ ਪੁੱਠ ਲਟਕ ਜਾਵੇਗਾ। ਇਸ ਕਰਕੇ ਉਸ ਬੇਰੀ ਨੂੰ ਕੋਈ ਕੱਟਣ ਲਈ ਹੱਥ ਨਹੀਂ ਪਾਉਂਦਾ ਸੀ। ਉਸ ਬੇਰੀ ਦੀ ਵਜ੍ਹਾ ਨਾਲ ਉਸ ਖੇਤ ਮਾਲਕ ਦਾ ਕਾਫੀ ਹਿੱਸਾ ਕਿਸੇ ਕੰਮ ਨਹੀਂ ਆ ਰਿਹਾ ਸੀ ਤੇ ਉਹ ਦੁਖੀ ਸੀ, ਉਹ ਬੇਰੀ ਕਟਵਾਉਣਾ ਚਾਹੁੰਦਾ ਸੀ। ਉਸਨੇ ਸਾਡੇ ਨਾਲ ਸੰਪਰਕ ਕੀਤਾ ਤੇ ਸਾਨੂੰ ਬੇਰੀ ਕੱਟ ਕੇ ਆਪਣੇ ਕੋਲ ਰੱਖਣ ਦੀ ਪੇਸ਼ਕਸ਼ ਕੀਤੀ। ਅਸੀਂ ਫੈਸਲਾ ਲੈ ਪਹਿਲਾਂ ਇਲਾਕੇ ਵਿਚ ਇਕ ਟੈਂਪੂ ਘੁਮਾਇਆ ਅਤੇ ਅਖਬਾਰਾਂ ਵਿਚ ਛਪਵਾਇਆ ਕਿ ਤਰਕਸ਼ੀਲ ਵੀਰਵਾਰ ਵਾਲੇ ਦਿਨ "ਪੁੱਠਾ ਲਟਕਾਉਣ ਵਾਲੀ ਬੇਰੀ" ਨੂੰ ਕੱਟਣਗੇ। ਮਿਥੇ ਦਿਨ ਸੁਭਾਸ਼ ਸ਼ਰਮਾ, ਸਰਵਨ ਨੂਰਪੁਰ, ਭੁਪਿੰਦਰ ਭੁੰਗਾ, ਸੁਖਜੀਤ ਅੱਭੋਵਾਲ, ਅਮਨ ਅੱਭੋਵਾਲ, ਵਿੱਕੀ ਅੱਭੋਵਾਲ, ਧਰਮਿੰਦਰ ਅੱਭੋਵਾਲ, ਜਿੰਦਰ ਭੂੰਗਾ, ਅਮਨ ਧੂਤ ਤੇ ਲੱਡੂ ਅੱਭੋਵਾਲ ਤੇ ਸਾਥੀ ਸੰਤੋਖ ਗਏ। 10 ਵਜੇ ਬੇਰੀ ਕੱਟਣੀ ਸ਼ੁਰੂ ਕੀਤੀ ਤੇ ਰਾਤ ਦੇ 9 ਵਜੇ ਤੱਕ ਬੇਰੀ ਕੱਟ ਦਿੱਤੀ। ਬੇਰੀ ਨੂੰ ਕੱਟਦੇ ਦੇਖਣ ਲਈ ਲੋਕਾਂ ਦੀ ਬਹੁਤ ਭੀੜ ਲੱਗੀ ਹੋਈ ਸੀ। ਬੇਰੀ ਕਟਦੇ ਸਮੇਂ ਅਸੀਂ ਲੋਕਾਂ ਨਾਲ ਅੰਧਵਿਸ਼ਵਾਸਾਂ ਬਾਰੇ ਵਿਚਾਰ ਚਰਚਾ ਵੀ ਕੀਤੀ। ਬੇਰੀ ਕੱਟਣ ਵਿਚ ਲੋਕਾਂ ਨੇ ਸਾਡਾ ਸਹਿਯੋਗ ਵੀ ਦਿੱਤਾ ਤੇ ਸਾਨੂੰ ਆਦਰ ਸਨਮਾਨ ਵੀ ਦਿੱਤਾ ਤੇ ਪਿੰਡ ਵਿਚ ਤਰਕਸ਼ੀਲ ਮੇਲਾ ਕਰਵਾਉਣ ਲਈ ਜ਼ੋਰ ਦਿੱਤਾ। ਬੇਰੀ ਕੱਟਣ ਨਾਲ ਇਸ ਨਾਲ ਜੁੜੇ ਲੋਕਾਂ ਦੇ ਅੰਧਵਿਸ਼ਵਾਸ ਦੂਰ ਹੋਏ।

**ਬਿੱਕੀ ਅੱਭੋਵਾਲ**

**ਰੋਪੜ ਇਕਾਈ ਤਰਕਸ਼ੀਲ ਮੇਲੇ**

ਮਿਤੀ 6. 5.06 ਨੂੰ ਪਿੰਡ ਮਾਜਰੀ ਠੇਕੇਦਾਰਾਂ ਵਿਖੇ ਸ੍ਰ. ਬਘੇਲ ਸਿੰਘ ਜੀ (ਕਾਲੋਨਾਈਜ਼ਰ), ਡਾ.ਹੇਮ ਕਿਰਨ ਜੀ ਅਤੇ ਨਗਰ ਨਿਵਾਸੀਆਂ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਦਾ ਉਦਘਾਟਨ ਸਰਪੰਚ ਬਲਦੇਵ ਸਿੰਘ ਰਾਏ ਜੀ ਨੇ ਕੀਤਾ ਤੇ 21 ਸੌ ਰੁਪੈ ਦੀ ਮਦਦ ਕਰਕੇ ਪ੍ਰਬੰਧਕਾਂ ਦੀ ਹੌਂਸਲਾ ਅਫਜ਼ਾਈ ਕੀਤੀ।

ਲੋਕ ਕਲਾ ਮੰਚ ਜ਼ੀਰਾ ਨੇ ਵਹਿਮਾਂ ਭਰਮਾਂ, ਪਾਖੰਡਾਂ ਅਤੇ ਜੋਤਸ਼ੀਆਂ ਦੇ ਪਰਦੇਫਾਸ਼ ਨਾਟਕ 'ਤੇ ਦੇਵ ਪੁਰਸ਼ ਹਾਰ ਗਏ', ਨਸ਼ਿਆਂ ਪ੍ਰਤੀ ਜਾਗਰੂਕ ਕਰਦਾ ਨਾਟਕ 'ਮਿੱਟੀ ਰੁਦਨ ਕਰੇ', ਭਰੂਣ ਹੱਤਿਆ ਬਾਰੇ ਕੋਰੀਓਗ੍ਰਾਫੀ 'ਮੈਨੂੰ ਕੁੱਖ 'ਚ ਨਾ ਕਤਲ ਕਰ' ਅਤੇ ਸੰਨ ਸੰਤਾਲੀ ਦੀ ਤਰਾਸਦੀ ਪੇਸ਼ ਕਰਦੀ 'ਧਰਤੀ ਪੰਜਾਬ ਦੀ' ਦਾ ਮੰਚਨ ਕੀਤਾ ਗਿਆ। ਪ੍ਰਧਾਨਗੀ ਡਾ.ਹੇਮ ਕਿਰਨ ਜੀ ਨੇ ਕੀਤੀ ਇਸ ਮੌਕੇ 'ਤੇ ਜਸਪਾਲ ਸਿੰਘ ਮਾਜਰੀ ਠੇਕੇਦਾਰਾਂ ਅਤੇ ਉਨ੍ਹਾਂ ਦੀ ਪਤਨੀ ਸ੍ਰੀਮਤੀ ਪਰਮਜੀਤ ਕੌਰ ਨੇ ਮਰਨ ਉਪਰੰਤ ਪੀ.ਜੀ.ਆਈ. ਚੰਡੀਗੜ੍ਹ ਨੂੰ

ਆਪਣੀਆਂ ਮ੍ਰਿਤਕ ਦੇਹਾਂ ਦੇਣ ਦੀ ਘੋਸ਼ਣਾ ਕੀਤੀ। ਸ਼੍ਰੀ ਬਘੇਲ ਸਿੰਘ ਜੀ ਨੇ ਇੱਕੀ ਸੌ ਰੁਪੈ ਅਤੇ ਜਸਪਾਲ ਸਿੰਘ ਜੀ ਦੀ ਮਾਤਾ ਸ੍ਰੀਮਤੀ ਰਣਜੀਤ ਕੌਰ ਜੀ ਨੇ ਗਿਆਰਾਂ ਸੌ ਰੁਪੈ ਅਤੇ ਹੋਰਨਾਂ ਲੋਕਾਂ ਨੇ ਵੀ ਕਾਫੀ ਮੱਦਦ ਕੀਤੀ। ਮਨਦੀਪ ਕੌਰ (ਬੱਚੀ), ਸੁਖਵੀਰ ਸਿੰਘ, ਚਰਨਪ੍ਰੀਤ, ਹਰਸ਼ਦੀਪ ਸੋਨੂੰ, ਸੁਖਵਿੰਦਰ ਸੁੱਖੀ (ਫੌਜੀ) ਅਤੇ ਨਵਤੇਜ ਨੇ ਗੀਤਾਂ ਰਾਹੀਂ ਇਨਕਲਾਬੀ ਸੁਨੇਹਾ ਦਿੱਤਾ। ਮੇਲੇ ਨੂੰ ਕਾਮਯਾਬ ਕਰਨ ਲਈ ਜਸਪਾਲ ਸਿੰਘ, ਜਸਵਿੰਦਰ ਸਿੰਘ, ਹੰਸ ਰਾਜ, ਸੁਰਮੁੱਖ ਸਿੰਘ, ਬਚਿੱਤਰ ਸਿੰਘ, ਮਲਕੀਅਤ ਸਿੰਘ (ਬਿੱਟੂ), ਸੋਹਣ ਸਿੰਘ, ਨਿਰਮਲ ਸਿੰਘ, ਕਸ਼ਮੀਰ ਸਿੰਘ, ਲਖਵਿੰਦਰ ਸਿੰਘ, ਹਰਵਿੰਦਰ ਸਿੰਘ, ਗੁਰਦੀਪ ਸਿੰਘ ਅਤੇ ਜਗਤਾਰ ਸਿੰਘ ਹੋਰਾਂ ਨੇ ਵਿਸ਼ੇਸ਼ ਯੋਗਦਾਨ ਦਿੱਤਾ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਅਜੀਤ ਪ੍ਰਦੇਸੀ ਨੇ ਨਿਭਾਈ। ਦੇਰ ਰਾਤ ਚੱਲਿਆ ਇਹ ਮੇਲਾ ਪੂਰਾ ਕਾਮਯਾਬ ਰਿਹਾ।

ਮਿਤੀ 20. 5. 06 ਨੂੰ ਦੂਸਰਾ ਸਾਲਾਨਾ ਮੇਲਾ ਪਿੰਡ ਸਿੰਘਪੁਰਾ ਨੇੜੇ ਕੁਰਾਲੀ ਵਿਖੇ ਪੰਚਾਇਤ ਅਤੇ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਕਰਵਾਇਆ ਗਿਆ। ਇਹ ਮੇਲਾ ਦੇਰ ਰਾਤ ਤੱਕ ਕਰਮਕਾਂਡਾਂ ਤੋਂ, ਪਾਖੰਡਾਂ ਤੋਂ ਬਚਣ ਲਈ ਲੋਕਾਂ ਨੂੰ ਜਾਗਰੂਕ ਕਰਨ ਲਈ ਸਰਕਾਰੀ ਸੈਕੰਡਰੀ ਸਕੂਲ ਵਿਚ ਕਰਵਾਇਆ ਗਿਆ। ਇਸ ਵਿਚ ਨਾਟਕ ਲੋਕ ਕਲਾ ਮੰਚ ਜ਼ੀਰਾ ਦੇ ਕਲਾਕਾਰਾਂ ਨੇ ਪੇਸ਼ ਕੀਤੇ।

ਮੇਲੇ ਦੇ ਪਹਿਲੇ ਪੜਾਅ ਦੌਰਾਨ ਦਰਸ਼ਨ ਸਿੰਘ ਸੰਧੂ ਐਸ. ਡੀ. ਐਮ. ਖਰੜ ਨੇ ਆਪਣੇ ਭਾਸ਼ਨ ਵਿਚ ਇਲਾਕਾ ਨਿਵਾਸੀਆਂ ਨੂੰ ਸਮਾਜ ਵਿਚ ਫੈਲੇ ਵਹਿਮਾਂ-ਭਰਮਾਂ ਤੋਂ ਬਚਣ ਦੀ ਜ਼ੋਰਦਾਰ ਤਾਕੀਦ ਕੀਤੀ। ਸ੍ਰੀ ਗਿਰਧਾਰੀ ਲਾਲ ਵਿਨਾਇਕ ਲਾਇਨਜ਼ ਕਲੱਬ ਕੁਰਾਲੀ ਵੱਲੋਂ ਇਸ ਮੇਲੇ ਦਾ ਉਦਘਾਟਨ ਕੀਤਾ ਗਿਆ। ਇਸ ਮੌਕੇ ਗੁਰਮਿੰਦਰ ਖੇੜੀ ਤੇ ਉਸਦੇ ਸਾਥੀ ਕਲਾਕਾਰਾਂ ਵੱਲੋਂ ਸ਼ਹੀਦ ਭਗਤ ਸਿੰਘ ਦੀ ਕੁਰਬਾਨੀ ਨੂੰ ਦਰਸਾਉਂਦੀ ਕੋਰੀਓਗ੍ਰਾਫੀ ਪੇਸ਼ ਕੀਤੀ ਗਈ। ਰਜਿੰਦਰ ਸਿੰਘ 'ਰਾਜ' ਰੋਪੜ ਨੇ ਭਰੂਣ ਹੱਤਿਆ ਵਿਰੁੱਧ ਇਕ ਗੀਤ ਪੇਸ਼ ਕੀਤਾ।

ਮੇਲੇ ਦੇ ਦੂਰੇ ਪੜਾਅ ਦੌਰਾਨ ਸਮਾਜਿਕ ਬੁਰਾਈ 'ਭਰੂਣ ਹੱਤਿਆ' ਦੇ ਵਿਸ਼ੇ 'ਤੇ ਉਕਤ ਮੰਚ ਵੱਲੋਂ 'ਮੈਨੂੰ ਕੁੱਖ 'ਚ ਨਾ ਕਤਲ ਕਰਾ, ਨੀ ਮਾਏ ਮੇਰੀਏ' ਕੋਰੀਓਗ੍ਰਾਫੀ ਨੇ ਪੂਰੇ ਮਾਹੌਲ ਨੂੰ ਭਾਵੁਕ ਬਣਾ ਦਿੱਤਾ।

ਸਮਾਗਮ ਦੇ ਸ਼ੁਰੂ ਵਿਚ ਜਸਬੀਰ ਸਿੰਘ ਨੇ ਅੱਖਾਂ 'ਤੇ ਪੱਟੀ ਬੰਨ੍ਹ ਕੇ ਮੋਟਰ-ਸਾਈਕਲ ਚਲਾਇਆ ਤੇ ਜਗਤਰਨ ਖੰਟ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਦਿਖਾ ਕੇ ਦਰਸ਼ਕਾਂ ਨੂੰ ਹੈਰਾਨ ਕੀਤਾ। ਅੱਗ ਨਾਲ ਨਹਾ ਕੇ ਤੇ ਖਾ ਕੇ ਵਿਖਾ ਕੇ ਦੱਸਿਆ ਕਿ ਇਹ ਕੋਈ ਗੈਬੀ ਸ਼ਕਤੀ ਨਹੀਂ ਹੈ ਸਗੋਂ ਵਿਗਿਆਨ ਦਾ ਨਿਯਮ ਤੇ ਅਭਿਆਸ ਹੀ ਹੁੰਦਾ ਹੈ। ਇਸ ਮੇਲੇ ਦੌਰਾਨ ਅਵਤਾਰ ਸਿੰਘ ਸਰਪੰਚ ਸੁਹਾਲੀ, ਕੁਲਵਿੰਦਰ ਸਿੰਘ ਸਰਪੰਚ ਸਿੰਘਪੁਰ, ਰਵਿੰਦਰ ਸਿੰਘ ਅਤੇ ਕੁਲਦੀਪ ਸਿੰਘ ਜੇ. ਈ., ਪ੍ਰਦੀਪ ਕੁਮਾਰ ਵਰਮਾ ਪ੍ਰਧਾਨ ਲਾਇਨ ਕਲੱਬ ਕੁਰਾਲੀ, ਚਰਨ ਸਿੰਘ ਬੇਲਾ, ਅਰਵਿੰਦਰ ਸਿੰਘ (ਪੈਂਟਾ) ਸੀਨੀਅਰ ਅਕਾਲੀ ਆਗੂ ਅਕਾਲੀ ਦਲ 1920, ਨੌਜਵਾਨ ਆਗੂ ਅਮਰੀਕ ਸਿੰਘ ਸਿੰਘਪੁਰਾ, ਅਸ਼ੋਕ ਕੁਮਾਰ ਰੋਪੜ, ਪ੍ਰੇਮ ਸਤਾਬਗੜ੍ਹ ਅਤੇ ਕੁਲਦੀਪ ਸਿੰਘ ਚਤਾਮਲਾ ਨੇ ਵੀ ਹਾਜ਼ਰੀ ਲਗਵਾਈ। ਇਸ ਮੇਲੇ ਤੋਂ ਪ੍ਰਭਾਵਿਤ ਹੋ ਕੇ ਲੋਕਾਂ ਨੇ ਜਲਦੀ ਕਿਸੇ ਨੇੜਲੇ ਨਗਰ ਵਿਚ ਫਿਰ ਮੇਲਾ ਕਰਵਾਉਣ ਦਾ ਵਾਅਦਾ ਕੀਤਾ। ਇਸ ਮੇਲੇ ਨੂੰ ਸਫਲ ਬਣਾਉਣ ਦਾ ਸਿਹਰਾ ਖਮਿੰਦਰ ਸਿੰਘ ਸਿੰਘਪੁਰਾ, ਸੈਲਿੰਦਰ ਕੁਮਾਰ ਸੁਹਾਲੀ ਅਤੇ ਕੁਲਦੀਪ ਸਿੰਘ ਸਰਪੰਚ ਸਿੰਘਪੁਰਾ ਨੂੰ ਜਾਂਦਾ ਹੈ ਜਿਨ੍ਹਾਂ ਰਾਤ ਦਿਨ ਇਕ ਕਰਕੇ ਰੱਖ ਦਿੱਤੀ ਸੀ ਅੰਤਕਾਰ ਅਜੀਤ ਪ੍ਰਦੇਸੀ ਨੇ ਦਰਸ਼ਕਾਂ ਦਾ ਧੰਨਵਾਦ ਕੀਤਾ। ਮੇਲਾ ਸਫਲ ਰਿਹਾ।

ਮਿਤੀ 23.3.06 ਨੂੰ ਰੋਪੜ ਵਿਚ ਯੂਥ ਸਰਵਿਸਜ਼ ਕਲੱਬ ਤਾਲਮੇਲ ਕਮੇਟੀ ਵਲੋਂ 23 ਮਾਰਚ ਦੇ ਸ਼ਹੀਦਾਂ ਦੀ ਯਾਦ ਵਿਚ ਖੂਨ ਦੇਣ ਦਾ ਕੈਂਪ ਕਿੱਡ ਜੀ ਸਕੂਲ ਦਸ਼ਮੇਸ਼ ਨਗਰ ਵਿਖੇ ਲਗਾਇਆ ਗਿਆ ਸੀ। ਉਸ ਵਿਚ ਇਸ ਇਕਾਈ ਨੇ ਖੂਨ ਦੇਣ ਵਿਚ ਯੋਗਦਾਨ ਪਾਇਆ ਅਤੇ ਹੱਥ ਦੀ ਸਫਾਈ ਦੇ ਟ੍ਰਿਕਾਂ ਦਾ ਪ੍ਰੋਗਰਾਮ ਵੀ ਦਿੱਤਾ। ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਅਤੇ ਵਹਿਮਾਂ-ਭਰਮਾਂ ਅਤੇ ਅੰਧਵਿਸ਼ਵਾਸਾਂ ਖਿਲਾਫ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਟੀਮ ਵਿਚ ਸ਼ਾਮਲ ਮੈਂਬਰ ਅਜੀਤ ਪ੍ਰਦੇਸੀ, ਪਵਨ ਰੱਤੋਂ, ਅਸ਼ੋਕ ਕੁਮਾਰ, ਚਰਨ ਸਿੰਘ ਬੇਲਾ, ਜਸਪਾਲ ਮਾਜਰੀ ਠੇਕੇਦਾਰਾਂ, ਖਮਿੰਦਰ ਸਿੰਘ, ਰਜਿੰਦਰ ਮਾਲਵਾ, ਹਰਵਿੰਦਰ ਸਿੰਘ, ਰਜਿੰਦਰ ਰਾਜ ਰੋਪੜ ਸਨ।

ਪਵਨ ਰੱਤੋਂ

**ਸਾਇੰਸ ਸਿਟੀ ਕਪੂਰਥਲਾ ਵਿਖੇ ਤਰਕਸ਼ੀਲ ਪ੍ਰੋਗਰਾਮ:**

ਕਪੂਰਥਲੇ ਤੋਂ ਜਲੰਧਰ ਵਲ ਕੋਈ ਤਿੰਨ ਕੁ ਮੀਲ ਵਿੱਥ ਤੇ ਪਿੰਡ ਬਡਾਲਾ ਵਿਖੇ 71 ਏਕੜ 'ਚ ਫੈਲਿਆ ਹੋਇਆ ਇਕ ਵਿਗਿਆਨ ਨਗਰ ਹੈ। ਇਸ ਵਿਚ ਵਿਗਿਆਨਕ ਪ੍ਰਦਰਸ਼ਨੀ ਦੇਖਣ ਲਈ ਲੋਕ ਆਉਂਦੇ ਹਨ। ਖਾਸ ਕਰਕੇ ਸ਼ਨੀਵਾਰ ਅਤੇ ਐਤਵਾਰ ਨੂੰ ਕਾਫੀ ਭੀੜ ਰਹਿੰਦੀ ਹੈ। ਸਕੂਲਾਂ ਦੇ ਵਿਦਿਆਰਥੀ ਕਾਫੀ ਗਿਣਤੀ 'ਚ ਦੇਖਣ ਲਈ ਆਉਂਦੇ ਹਨ। ਵਿਗਿਆਨਕ ਸੋਚ ਤੇ ਸਮਝ ਨੂੰ ਪ੍ਰਫੁੱਲਤ ਕਰਨ ਲਈ ਇੱਥੇ ਅੱਡ ਅੱਡ ਵਿਗਿਆਨਕ ਵਿਸ਼ਿਆਂ ਨਾਲ ਸਬੰਧਤ ਨਿਯਮਾਂ ਬਾਰੇ ਜਾਣਕਾਰੀ ਦਿੰਦੇ ਹੋਏ ਮਾਡਲ ਪ੍ਰਦਰਸ਼ਿਤ ਕੀਤੇ ਗਏ ਹਨ ਜਿਵੇਂ ਜੀਵ ਉਤਪਤੀ, ਬ੍ਰਹਿਮੰਡ, ਪੁਲਾੜ ਯਾਤਰਾ ਆਦਿ। 27 ਮਈ ਨੂੰ ਅਸੀਂ ਇਸ ਸਾਇੰਸ ਸਿਟੀ ਦੇ ਨਿਰਦੇਸ਼ਕ ਦੇ ਸੱਦੇ 'ਤੇ ਗਏ। ਬਾਕੀ ਪ੍ਰੋਗਰਾਮਾਂ ਤੋਂ ਇਲਾਵਾ ਇਥੇ ਡੋਮ ਥੀਏਟਰ 'ਚ ਦਿਨ ਵਿਚ ਚਾਰ ਸ਼ੋਅ ਕਰਵਾਏ ਜਾਂਦੇ ਹਨ। ਇਨ੍ਹਾਂ ਦੋ ਸ਼ੋਆਂ ਵਿਚ ਡਾਕੂਮੈਂਟਰੀ ਫਿਲਮ ਤੋਂ ਪਹਿਲਾਂ ਸਾਨੂੰ ਪ੍ਰੋਗਰਾਮ ਦੇਣ ਬਾਰੇ ਕਿਹਾ ਗਿਆ। ਅਸੀਂ ਵਹਿਮਾਂ, ਟੂਣੇ'ਟਾਮਣ ਅਤੇ ਸਾਧਾਂ, ਜੋਤਸ਼ੀਆਂ ਤੇ ਤਾਂਤਰਿਕਾਂ ਵਲੋਂ ਫੈਲਾਏ ਅੰਧਵਿਸ਼ਵਾਸ ਬਾਰੇ ਜਾਣਕਾਰੀ ਦਿੱਤੀ। ਰਹੱਸਮਈ ਘਟਨਾਵਾਂ ਕਿਵੇਂ ਵਾਪਰਦੀਆਂ ਹਨ, ਕੌਣ ਕਰਦਾ ਹੈ, ਕਿਉਂ ਕਰਦਾ ਹੈ ਬਾਰੇ ਵਿਸਥਾਰਪੂਰਵਕ ਦੱਸਿਆ। ਅਜੀਤ ਪ੍ਰਦੇਸੀ ਨੇ ਹੱਥ ਦੀ ਸਫਾਈ ਦੇ ਟ੍ਰਿਕ ਦਿਖਾ ਕੇ ਇਸ ਕਲਾ ਬਾਰੇ ਪਾਏ ਜਾਂਦੇ ਭਰਮ-ਭੁਲੇਖੇ ਦੂਰ ਕੀਤੇ। ਇਹ ਪ੍ਰੋਗਰਾਮ ਅਫਸਰਾਂ ਵਲੋਂ ਬਹੁਤ ਸਲਾਹਿਆ ਗਿਆ।

ਗੁਰਮੀਤ ਖਰੜ

**ਇਕਾਈ ਸਰਹਿੰਦ:**

ਪਿਛਲੇ ਦਿਨੀਂ ਪਿੰਡ ਚਨਾਰਥਲ ਦੇ ਅਥਲੈਟਿਕ ਯੂਥ ਕਲੱਬ ਦੇ ਸਹਿਯੋਗ ਨਾਲ ਪਿੰਡ ਵਿਚ ਤਰਕਸ਼ੀਲ ਮੇਲਾ ਕਰਵਾਇਆ



ਗਿਆ ਜਿਸ ਵਿਚ ਲੋਕ ਕਲਾ ਮੰਚ ਮੁੱਲਾਂਪੁਰ ਦੀ ਟੀਮ ਵੱਲੋਂ ਨਾਟਕ 'ਮੈਂ ਫਿਰ ਆਵਾਂਗਾ' ਨਾਟਕ ਖੇਡਿਆ ਗਿਆ। ਮਿੱਟੀ ਰੁਦਨ ਕਰੇ ਅਤੇ ਕੋਰੀਓਗ੍ਰਾਫੀ ਮ'ਮੈਂ ਧਰਤੀ ਪੰਜਾਬ' ਦੀ ਪੇਸ਼ ਕੀਤੇ ਗਏ। ਜਸਵੀਰ ਉੱਚਾ ਪਿੰਡ, ਜਗਤਰਨ ਖੰਟ, ਜਸਪ੍ਰੀਤ ਸਾਨੀਪੁਰ ਨੇ ਹੱਥ ਦੀ ਸਫਾਈ ਦੇ ਟ੍ਰਿਕ ਦਿਖਾ ਕੇ ਜਾਦੂ ਦਾ ਭੁਲੇਖਾ ਦੂਰ ਕੀਤਾ। ਡਾ.ਬਲਦੇਵ ਜਲਾਲ ਵਲੋਂ ਇਸ ਬਾਰੇ ਵਿਸਥਾਰਪੂਰਵਕ ਦੱਸਿਆ ਗਿਆ। ਮਾ.ਰਜਿੰਦਰ ਭਦੌੜ ਨੇ ਵਿਚਾਰ ਪੇਸ਼ ਕੀਤੇ। ਸਟੇਜ ਦਾ ਸੰਚਾਲਨ ਸੋਹਣ ਥਾਪਰ ਨੇ ਕੀਤਾ।

ਗੁਰਸੇਵਕ ਸਿੰਘ ਸਾਨੀਪੁਰ

**ਇਕਾਈ ਉੱਚਾ ਪਿੰਡ ਖੰਟ:**

**ਅੰਧ ਵਿਸ਼ਵਾਸ਼ ਨੇ ਲਈ ਬੱਚੇ ਦੀ ਜਾਨ: ਸਾਧ ਤੇ ਪਰਚਾ ਦਰਜ।**

ਨਜ਼ਦੀਕ ਪਿੰਡ ਬਾਨਾਂ ਕਲਾਂ ਦਾ ਇਕ ਗਰੀਬ ਪਰਿਵਾਰ ਵਲੋਂ ਆਪਣੇ ਪੋਲੀਓ ਪੀੜਤ ਬੱਚੇ ਦਾ ਇਲਾਜ ਲਈ ਸਿਆਣਿਆਂ ਦੇ ਚੱਕਰ 'ਚ ਫਸ ਕੇ ਆਪਣੇ ਬੱਚੇ ਦੀ ਜਾਨ ਗਵਾ ਬੈਠਾ। ਜਾਣਕਾਰੀ ਦਿੰਦਿਆਂ ਬੱਚੇ ਦੇ ਪਿਤਾ ਅਵਤਾਰ ਸਿੰਘ, ਮਾਮਾ ਗੁਰਮੀਤ ਸਿੰਘ ਤੇ ਨਾਨਾ ਸੰਤੋਖ ਸਿੰਘ ਵਾਸੀ ਬਹਾਰਗੜ੍ਹ ਨੇ ਪਿੰਡ ਦੇ ਸਰਪੰਚ ਤੇ ਕਈ ਮੋਹਤਬਰ ਬੰਦਿਆਂ ਦੀ ਹਾਜ਼ਰੀ 'ਚ ਘਟਨਾ ਸਬੰਧੀ ਪੱਤਰਕਾਰਾਂ ਨੂੰ ਜਾਣਕਾਰੀ ਦਿੰਦਿਆਂ ਦੱਸਿਆ ਕਿ ਉਨ੍ਹਾਂ ਦੇ ਬੱਚੇ ਗੁਰਪ੍ਰੀਤ ਸਿੰਘ ਨੂੰ ਬੁਖਾਰ ਹੋਣ ਬਾਅਦ ਪੋਲੀਓ ਹੋ ਗਿਆ ਸੀ ਤੇ ਉਸ ਦੀਆਂ ਲੱਤਾਂ ਤੇ ਬਾਹਾਂ ਨੇ ਕੰਮ ਕਰਨਾ ਬੰਦ ਕਰ ਦਿੱਤਾ ਸੀ। ਜਿਸਦਾ ਉਨ੍ਹਾਂ ਕਈ ਥਾਵਾਂ 'ਤੇ ਇਲਾਜ ਕਰਵਾਇਆ। ਇਸ ਦੌਰਾਨ ਉਨ੍ਹਾਂ ਨੂੰ ਥੂਹੀ ਰੋਡ ਨਾਭਾ ਵਿਚ ਸਤਪਾਲ ਨਾਂ ਦੇ ਇਕ ਸਾਧ ਦਾ ਪਤਾ ਲੱਗਾ ਕਿ ਉਹ ਉਨ੍ਹਾਂ ਦੇ ਬੱਚੇ ਨੂੰ ਠੀਕ ਕਰ ਦੇਵੇਗਾ। ਸਾਧ ਨੂੰ ਮਿਲਣ ਤੇ ਉਨ੍ਹਾਂ ਨੂੰ ਭਰੋਸਾ ਦਿੱਤਾ ਕਿ ਉਹ ਬੱਚੇ ਨੂੰ ਠੀਕ ਕਰ ਦੇਵੇਗਾ। ਇਸ ਦੌਰਾਨ ਕਈ ਵੀਰਵਾਰ ਉਨ੍ਹਾਂ ਨੇ ਉੱਥੇ ਚੌਂਕੀਆਂ ਵੀ ਭਰੀਆਂ। ਮਗਰੋਂ ਸਾਧ ਨੇ ਕਿਹਾ ਕਿ ਬੱਚੇ ਨੂੰ 15 ਦਿਨ ਉਸ ਪਾਸ ਰਹਿਣਾ ਪਵੇਗਾ। ਉਹ ਉਸਨੂੰ ਤਿਲਾਂ ਦੇ ਤੇਲ ਨਾਲ ਮਾਲਿਸ਼ ਤੇ ਲਸਣ ਖੁਆ ਕੇ ਠੀਕ ਕਰੇਗਾ। ਬੱਚੇ ਦੇ ਨਾਨੇ ਨੇ ਰੋਂਦੇ ਹੋਏ ਦੱਸਿਆ ਕਿ ਪਹਿਲਾਂ ਤਾਂ ਉਹ ਢਾਲੇ ਕਰਦਾ ਰਿਹਾ ਜਿਸ ਲਈ ਚੌਲ, ਬੱਕਰਾ, ਦੀਵੇ ਆਪਣੇ ਘਰ ਉੱਪਰੋਂ ਵਾਰ ਕੇ ਲਿਆਉਣ ਲਈ ਆਖਿਆ ਕਿ ਬੱਚੇ ਦੇ ਦਾਦੇ ਨੇ ਇਸ ਨੂੰ ਕੁੱਝ ਕਰਵਾ ਦਿੱਤਾ ਹੈ ਤੇ ਇਸ ਵਿਚ ਭੂਤ ਪ੍ਰੇਤ ਛੱਡੇ ਹੋਏ ਹਨ। ਉਹਨਾਂ ਨੂੰ ਕੱਢਣਾ ਹੈ ਫਿਰ ਉਸ ਨੇ ਰਾਤ ਨੂੰ ਨਹਿਰ ਕਿਨਾਰੇ ਬਿਠਾ ਕੇ ਢਾਲਾ ਕੀਤਾ। ਉਨ੍ਹਾਂ ਕਿਹਾ ਕਿ ਲਗਭਗ 15 ਦਿਨ ਬੱਚਾ ਉੱਥੇ ਰਿਹਾ ਜਿਸ ਦੌਰਾਨ ਉਸ ਸਾਧ ਨੇ ਪੋਲੀਓ ਪੀੜ੍ਹਤ ਲੱਤਾਂ ਨੂੰ ਸਿੱਧਾ ਕਰਨ ਲਈ 20-20 ਕਿਲੋ ਬੱਜਰੀ ਦੇ ਥੈਲੇ ਉਸ ਦੀਆਂ ਲੱਤਾਂ ਤੇ ਰੱਖ ਕੇ ਆਪਣੇ ਚੇਲੇ ਪਾਸੋਂ ਲੱਤਾਂ ਖਿਚਵਾਈਆਂ ਤੇ ਉਸਨੂੰ ਜਬਰਦਸਤੀ ਲਸਣ ਖੁਆਇਆ। ਇਸ ਦੌਰਾਨ ਬੱਚੇ ਦੇ ਰੋਣ ਕੁਰਲਾਉਣ ਤੇ ਅਸੀਂ ਉਨ੍ਹਾਂ ਨੂੰ ਹਟਾਉਂਦੇ ਤਾਂ ਉਹ ਸਾਨੂੰ ਕਹਿੰਦੇ ਕਿ ਇਸਨੂੰ ਠੀਕ ਕਰਵਾਉਣਾ ਹੈ ਤਾਂ ਇਸੇ ਤਰ੍ਹਾਂ ਹੀ ਹੋਵੇਗਾ। ਜਿਸਤੇ ਉਹ ਡਰਦੇ ਚੁੱਪ ਕਰ ਜਾਂਦੇ। ਉਹਨਾਂ ਕਿਹਾ ਕਿ ਸਾਧ ਵਲੋਂ ਭੂਤ ਪ੍ਰੇਤ ਕੱਢਣ ਦੇ ਬਹਾਨੇ ਦਿੱਤੇ ਤਸੀਹਿਆਂ ਕਾਰਨ ਬੱਚੇ ਦੇ ਥਾਂ ਥਾਂ ਜ਼ਖਮ ਹੋ ਗਏ ਤੇ ਅਖੀਰ ਉਹ ਬੇਹੋਸ਼ ਹੋ ਗਿਆ। ਜਿਸ ਨੂੰ ਉਨ੍ਹਾਂ ਚੰਡੀਗੜ੍ਹ ਪੀ.ਜੀ.ਆਈ. ਵਿਖੇ ਦਾਖਲ ਕਰਵਾਇਆ ਪ੍ਰੰਤੂ ਜ਼ਖਮਾਂ ਦੀ ਤਾਬ ਨਾ ਝੱਲਦਾ ਹੋਇਆ ਬੱਚਾ ਦਮ ਤੋੜ ਗਿਆ।

ਪ੍ਰਾਪਤ ਜਾਣਕਾਰੀ ਅਨੁਸਾਰ ਪੀ.ਜੀ.ਆਈ. ਵਿਖੇ ਡਾਕਟਰਾਂ ਨੂੰ ਸ਼ੱਕ ਪੈਣ ਤੇ ਬੱਚੇ ਦਾ ਦੁਬਾਰਾ ਪੋਸਟ ਮਾਰਟਮ ਕਰਵਾਇਆ ਤਾਂ ਰਿਪੋਰਟ ਵਿਚ ਬੱਚੇ ਦੀ ਮੌਤ ਦਾ ਕਾਰਣ ਨਸਾਂ ਖਿੱਚਣ, ਗੁਰਦੇ ਦਾ ਨੁਕਸਾਨ ਅਤੇ ਲੋੜੋਂ ਵੱਧ ਲਸਣ ਖਾਣਾ ਦੱਸਿਆ ਗਿਆ ਹੈ। ਅੰਤਮ ਸੰਸਕਾਰ ਲਈ ਪਿੰਡ ਲਿਆਂਦੀ ਬੱਚੇ ਦੀ ਲਾਸ਼ ਨੂੰ ਦੇਖ ਕੇ ਸਾਰਾ ਪਿੰਡ ਸੋਗ 'ਚ ਡੁੱਬ ਗਿਆ। ਅੱਖੀਂ ਦੇਖਣ ਵਾਲਿਆਂ ਅਨੁਸਾਰ ਬੱਚੇ ਦੇ ਸਰੀਰ ਤੇ ਥਾਂ ਥਾਂ ਜ਼ਖਮਾਂ ਦੇ ਨਿਸ਼ਾਨ ਸਨ ਤੇ ਉਸ ਦੀਆਂ ਲੱਤਾਂ ਬਾਹਾਂ ਵੀ ਟੁੱਟੀਆਂ ਪਈਆਂ ਸਨ।

ਇਸ ਮੌਕੇ ਮੌਜੂਦ ਪਿੰਡ ਦੇ ਸਰਪੰਚ ਹਰਮੇਲ ਸਿੰਘ ਅਤੇ ਘਟਨਾ ਦੀ ਜਾਂਚ ਕਰਨ ਲਈ ਉਚੇਚੇ ਤੌਰ 'ਤੇ ਪਹੁੰਚੀ ਸਾਡੀ ਇਕਾਈ ਦੀ ਟੀਮ ਨੇ ਪ੍ਰਸ਼ਾਸ਼ਨ ਪਾਸੋਂ ਜ਼ੋਰਦਾਰ ਮੰਗ ਕੀਤੀ ਕਿ ਦੋਸ਼ੀ ਸਾਧ ਖਿਲਾਫ ਸਖਤ ਤੋਂ ਸਖਤ ਕਾਰਵਾਈ ਕੀਤੀ ਜਾਵੇ। ਜਦੋਂ ਇਸ ਸਬੰਧੀ ਸੁਸਾਇਟੀ ਵਲੋਂ ਨਾਭਾ ਕੋਤਵਾਲੀ ਥਾਣੇ ਦੇ ਮੁਖੀ ਨਾਲ ਸੰਪਰਕ ਕੀਤਾ ਗਿਆ ਤਾਂ ਉਨ੍ਹਾਂ ਦੱਸਿਆ ਕਿ ਪੀ.ਜੀ.ਆਈ. ਦੀ ਰਿਪੋਰਟ ਤੇ ਸਾਧ 'ਤੇ ਪਰਚਾ ਦਰਜ ਕਰ ਦਿੱਤਾ ਗਿਆ ਹੈ।

ਜਗਤਰਨ ਖੰਟ

**ਜ਼ੋਨ ਲੁਧਿਆਣਾ:**

ਪੇਂਡੂ ਵਿਕਾਸ ਲੋਕ ਭਲਾਈ ਸਭਾ ਅਤੇ ਮਹਿਲਾ ਮੰਡਲ ਕਟਾਣੀ ਕਲਾਂ ਵਲੋਂ ਸਮੂਹ ਨਗਰ ਅਤੇ ਗ੍ਰਾਮ ਪੰਚਾਇਤ ਦੇ ਸਹਿਯੋਗ ਨਾਲ ਸਰਕਾਰੀ ਹਾਈ ਸਕੂਲ (ਲੜਕੇ) ਵਿਚ ਸ਼ਹੀਦ ਭਗਤ ਸਿੰਘ ਤੇ ਉਸ ਦੇ ਸਾਥੀਆਂ ਨੂੰ ਸਮਰਪਿਤ ਨਾਟਕ ਮੇਲਾ ਕਰਵਾਇਆ ਗਿਆ। ਗੁਰਸ਼ਰਨ ਭਾਅ ਜੀ ਦੀ ਨਿਰਦੇਸ਼ਨਾ ਹੇਠ ਗੀਤਾਂ ਦੀ ਲੜੀ ਨੌਜਵਾਨਾਂ ਨੂੰ ਉਨ੍ਹਾਂ ਸ਼ਹੀਦਾਂ ਦੀ ਵਿਚਾਰਧਾਰਾ ਅਪਨਾਉਣ ਲਈ ਪ੍ਰੇਰਨਾ ਦੇ ਸ੍ਰੋਤ ਵਜੋਂ ਪੇਸ਼ ਕੀਤੀ ਗਈ। ਨਾਟਕ 'ਪੰਜ ਕਲਿਆਣੀ' ਨੇ ਕਰਜ਼ੇ ਵਿਚ ਡੁੱਬੀ ਮਜ਼ਦੂਰ ਜਮਾਤ ਅਤੇ ਕਿਸਾਨੀ ਨੂੰ ਸੰਘਰਸ਼ ਦੇ ਰਾਹ ਪੈ ਕੇ ਸ਼ਹੀਦ ਭਗਤ ਸਿੰਘ ਦੇ ਇਨਕਲਾਬ ਦੇ ਸੰਕਲਪ ਨੂੰ ਸਾਕਾਰ ਕਰਨ ਲਈ ਹਲੂਣਾ ਦਿੱਤਾ। 'ਨਾਟਕ ਭੰਡ ਮਟਕਾ ਚੌਂਕ ਗਏ' ਨੇ ਪੰਜਾਬ ਦੀਆਂ ਸਿਆਸੀ ਪਾਰਟੀਆਂ ਦਾ ਪੋਲ ਖੋਲ੍ਹਿਆ। ਨਾਟਕ 'ਬੇਗਮੋ ਦੀ ਧੀ' ਨੇ ਔਰਤ ਨੂੰ ਆਪਣੀ ਮਾਣ-ਮਰਿਆਦਾ ਅਤੇ ਅਣਖ ਕਾਇਮ ਰੱਖਣ ਦੀ ਪ੍ਰੇਰਨਾ ਦਿੱਤੀ।

ਇਕਾਈ ਸਾਹਨੇਵਾਲ ਦੇ ਸ੍ਰੀ ਗੁਰਬਚਨ ਸਿੰਘ ਅਤੇ ਮਾਛੀਵਾੜਾ ਇਕਾਈ ਦੇ ਕੁਲਦੀਪ ਸਿੰਘ ਬੇਦਲੀ ਵਲੋਂ ਸਾਧਾਂ ਬਾਬਿਆਂ ਤੇ ਹੋਰ ਪਾਖੰਡੀਆਂ ਦੇ ਪਾਜ ਉਘਾੜਦੇ ਹੱਥ ਦੀ ਸਫਾਈ ਦੇ ਟ੍ਰਿੱਕ ਪੇਸ਼ ਕਰਕੇ ਜਾਦੂ ਦਾ ਪੋਲ ਖੋਲਿਆ ਗਿਆ। ਰਜਿੰਦਰ ਭਦੌੜ ਨੇ ਵਿਚਾਰ ਪੇਸ਼ ਕੀਤੇ। ਵਹਿਮਾਂ-ਭਰਮਾਂ, ਜਾਦੂ-ਟੂਣਿਆਂ ਬਾਰੇ ਅਤੇ ਵਿਗਿਆਨਕ ਵਿਸ਼ਿਆਂ ਬਾਰੇ ਜਾਣਕਾਰੀ ਦਿੰਦੀ ਪ੍ਰਦਰਸ਼ਨੀ ਅਤੇ ਕਿਤਾਬਾਂ ਦੀ ਸਟਾਲ ਰੁਪਿੰਦਰ ਪਾਲ ਸਿੰਘ, ਰਜਿੰਦਰ ਜੰਡਿਆਲੀ, ਰੁਪਿੰਦਰ ਰਮਨ, ਈਸ ਕੁਮਾਰ ਤੇ ਪ੍ਰੀਤਮ ਸਿੰਘ ਨੇ ਲਗਾਈ। ਪ੍ਰਦਰਸ਼ਨੀ ਅਤੇ ਕਿਤਾਬਾਂ ਉਤਸ਼ਾਲ ਨਾਲ ਲੋਕਾਂ ਨੇ ਵੇਖੀਆਂ ਅਤੇ ਖਰੀਦੀਆਂ। ਸਟੇਜ ਸਕੱਤਰ ਦੀ ਭੂਮਿਕਾ ਦਲਬੀਰ ਕਟਾਣੀ ਨੇ ਨਿਭਾਈ। ਲੋਕ ਭਲਾਈ ਸਭਾ ਦੇ

ਆਗੂਆਂ ਅਵਤਾਰ ਸਿੰਘ, ਗੁਰਪ੍ਰੀਤ ਸਿੰਘ, ਜਸਬੀਰ ਸਿੰਘ, ਰਿੰਕੂ, ਮੰਗਾ, ਲੱਖੀ, ਸੁਖਦੇਵ ਸਿੰਘ ਸੁੱਖਾ, ਰਾਜਭੁਪਿੰਦਰ ਸਿੰਘ ਤੇ ਹੋਰ ਮੈਂਬਰਾਂ ਅਤੇ ਮਹਿਲਾ ਮੰਡਲ ਦੀਆਂ ਭੈਣਾਂ ਦੀ ਅਣਥੱਕ ਮਿਹਨਤ ਸਦਾ ਪਿੰਡ ਅਤੇ ਇਲਾਕੇ ਹਜ਼ਾਰਾਂ ਭੈਣ-ਭਰਾਵਾਂ ਨੇ ਮੇਲੇ ਵਿਚ ਹਿੱਸਾ ਲਿਆ ਅਤੇ ਦੇਰ ਰਾਤ ਤੱਕ ਚੱਲੇ ਮੇਲੇ ਦਾ ਆਨੰਦ ਮਾਣਿਆ।

**ਅਵਤਾਰ ਸਿੰਘ ਪ੍ਰਧਾਨ**

### ਅੰਮ੍ਰਿਤਸਰ ਜੋਨ:

### ਅੰਮ੍ਰਿਤਸਰ ਇਕਾਈ:

ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਦੀ 75 ਵੀਂ ਸ਼ਹੀਦੀ ਵਰ੍ਹੇਗੰਢ ਨੂੰ ਸਮਰਪਿਤ ਇਕ ਵਿਸ਼ਾਲ ਤਰਕਸ਼ੀਲ ਮੇਲਾ ਪਿੰਡ ਬੋਪਾਰਾਏ ਬਾਜ ਸਿੰਘ ਵਿਖੇ ਕਰਵਾਇਆ ਗਿਆ। ਪਿੰਡ ਦੇ ਸਰਪੰਚ ਸ੍ਰ.ਬਾਵਾ ਸਿੰਘ ਦੇ ਸਹਿਯੋਗ ਨਾਲ ਲਾਹੌਰ ਇੰਟਰਨੈਸ਼ਨਲ ਪੈਲੇਸ ਵਿਖੇ ਹੋਏ ਇਸ ਮੇਲੇ ਵਿਚ ਪੰਜਾਬ ਆਰਟ ਸੈਂਟਰ ਵੇਰਕਾ ਦੀ ਟੀਮ ਵਲੋਂ ਮਾਸਟਰ ਕੁਲਜੀਤ ਸਿੰਘ ਵੇਰਕਾ ਦੀ ਨਿਰਦੇਸ਼ਨਾ ਹੇਠ ਤਿੰਨ ਨਾਟਕ, 'ਇਨਕਲਾਬ ਜ਼ਿੰਦਾਬਾਦ', 'ਤੇ ਦੇਵ ਪੁਰਸ਼ ਹਾਰ ਗਏ' ਅਤੇ 'ਟੋਆ' ਖੇਡੇ ਗਏ। ਇਸ ਤੋਂ ਇਲਾਵਾ ਭਰੂਣ ਹੱਤਿਆ ਖਿਲਾਫ ਜਾਗਰੂਕ ਕਰਦੀ ਕੋਰੀਓਗ੍ਰਾਫੀ 'ਮੈਨੂੰ ਕੁੱਖ 'ਚ ਨਾ ਕਤਲ ਕਰਾ' ਦੀ ਪੇਸ਼ਕਾਰੀ ਵੀ ਕੀਤੀ ਗਈ ਜਿਸਨੇ ਹਜ਼ਾਰਾਂ ਦਰਸ਼ਕਾਂ ਦੀਆਂ ਅੱਖਾਂ ਨਮ ਕਰ ਦਿੱਤੀਆਂ।

ਇਸ ਮੌਕੇ ਸੰਬੋਧਨ ਕਰਦਿਆਂ ਸੂਬਾਈ ਆਗੂ ਸੁਮੀਤ ਸਿੰਘ ਨੇ ਕਿਹਾ ਕਿ ਸਾਡੀ ਸੁਸਾਇਟੀ ਦਾ ਮਕਸਦ ਸਮਾਜ ਵਿਚੋਂ ਅੰਧ ਵਿਸ਼ਵਾਸਾਂ, ਵਹਿਮਾਂ ਭਰਮਾਂ ਨੂੰ ਖਤਮ ਕਰਨ ਤੱਕ ਹੀ ਸੀਮਤ ਨਹੀਂ ਬਲਕਿ ਉਹ ਤਾਂ ਸ਼ਹੀਦ ਭਗਤ ਸਿੰਘ ਤੇ ਸਾਥੀਆਂ ਦੇ ਸੁਪਨਿਆਂ ਦਾ ਵਿਕਸਤ ਅਤੇ ਬਰਾਬਰੀ ਵਾਲਾ ਸਮਾਜ ਸਿਰਜਣ ਵੱਲ ਲਈ ਲੋਕਾਂ ਨੂੰ ਪ੍ਰੇਰਨਾ ਹੈ। ਇਸ ਮੇਲੇ ਨੂੰ ਸਫਲ ਬਣਾਉਣ ਲਈ ਅੰਮ੍ਰਿਤਸਰ ਇਕਾਈ ਦੇ ਸਰਗਰਮ ਮੈਂਬਰਾਂ ਗੁਰਿੰਦਰ ਕੌਰ ਅਤੇ ਧਰਮਿੰਦਰ ਚੋਗਾਵਾਂ ਨੇ ਭਰਪੂਰ ਸਹਿਯੋਗ ਦਿੱਤਾ। ਸਟੇਜ ਦੀ ਜ਼ਿੰਮੇਵਾਰੀ ਧਰਮਿੰਦਰ ਚੋਗਾਵਾਂ ਵਲੋਂ ਨਿਭਾਈ ਗਈ।

### ਅਮ੍ਰਿਤਸਰ ਜ਼ੋਨ

### ਪ੍ਰਸ਼ਾਸ਼ਨ ਤੋਂ ਮੰਗ

ਇਸ ਇਕਾਈ ਦਾ ਦਾ ਇਕ ਵਫਦ ਜਿਸ ਵਿਚ ਸੁਮੀਤ ਸਿੰਘ, ਮਾਸਟਰ ਕੁਲਜੀਤ ਸਿੰਘ, ਅਮਰਜੀਤ ਬਾਈ, ਬੀ.ਐਮ.ਸਿੰਘ, ਗੁਰਜਿੰਦਰ ਸਿੰਘ, ਦਵਿੰਦਰ ਸਿੰਘ ਕੋਟਲੀ ਢੋਲੇ ਸ਼ਾਹ ਅਤੇ ਗੁਪਾਲਪੁਰਾ ਮੱਜਵਿੰਡ ਇਕਾਈ ਦੇ ਮੁਖਤਿਆਰ ਸਿੰਘ ਸ਼ਾਮਲ ਸਨ, ਜਿਲੇ ਦੇ ਡਿਪਟੀ ਕਮਿਸ਼ਨਰ, ਐਸ.ਐਸ.ਪੀ. ਅਤੇ ਉਪ ਮੰਡਲ ਮੈਜਿਸਟਰੇਟ ਨੂੰ ਮਿਲਿਆ ਅਤੇ ਆਵਾਜ਼ ਪ੍ਰਦੂਸ਼ਣ ਰੋਕੂ ਐਕਟ ਤਹਿਤ ਹਰ ਤਰ੍ਹਾਂ ਦੇ ਸ਼ੋਰ ਪ੍ਰਦੂਸ਼ਣ ਉੱਤੇ ਲੱਗੀ ਪਾਬੰਦੀ ਨੂੰ ਸਖਤੀ ਨਾਲ ਲਾਗੂ ਕਰਨ ਦੀ ਮੰਗ ਕੀਤੀ। ਇਸਦੇ ਨਾਲ ਹੀ ਵਿਦਿਅਕ ਅਦਾਰਿਆਂ, ਹਸਪਤਾਲਾਂ ਤੇ ਰਿਹਾਇਸ਼ੀ ਇਲਾਕਿਆਂ ਦੇ ਨਜ਼ਦੀਕ ਲਾਊਡ ਸਪੀਕਰ, ਪ੍ਰੈਸ਼ਰ ਹਾਰਨ, ਡੀ.ਜੇ. ਅਤੇ ਜਨਰੇਟਰ ਚਲਾਉਣ ਉਤੇ ਰੋਕ ਲਾਉਣ ਦੀ ਮੰਗ ਕੀਤੀ ਗਈ। ਇਹ ਵੀ ਮੰਗ ਕੀਤੀ ਗਈ ਕਿ ਧਾਰਮਿਕ ਸਥਾਨਾਂ, ਧਾਰਮਿਕ ਸਮਾਗਮਾਂ ਅਤੇ ਮੈਰਿਜ ਪੈਲੇਸਾਂ ਵਿੱਚ ਵਜਦੇ ਲਾਊਡ ਸਪੀਕਰਾਂ ਨੂੰ ਬੰਦ ਕਰਾਇਆ ਜਾਵੇ ਅਤੇ ਆਵਾਜ਼ ਨੂੰ ਧਾਰਮਿਕ ਸਥਾਨ ਅਤੇ ਸਮਾਗਮ ਦੀ ਹਦੂਦ ਅੰਦਰ ਨਿਰਧਾਰਤ ਡੈਸੀਬਲ ਤਕ ਸੀਮਤ ਰੱਖਣ ਦੀਆਂ ਹਦਾਇਤਾਂ ਜਾਰੀ ਕੀਤੀਆਂ ਜਾਣ। ਥਰੀ ਵੀਲਰਾਂ, ਸਕੂਟਰਾਂ, ਟਰੱਕਾਂ, ਬੱਸਾਂ ਅਤੇ ਹੋਰ ਵਹੀਕਲਾਂ ਵੱਲੋਂ ਫੈਲਾਏ ਜਾ ਰਹੇ ਗੰਦੇ ਧੂੰਏਂ ਅਤੇ ਸ਼ੋਰ ਪ੍ਰਦੂਸ਼ਣ ਨੂੰ ਰੋਕਿਆ ਜਾਵੇ। ਫੈਕਟਰੀਆਂ ਵਿਚੋਂ ਨਿਕਲਦੇ ਗੰਦੇ ਧੂੰਏਂ ਅਤੇ ਪਾਣੀ ਨੂੰ ਰੋਕਣ ਲਈ ਉਦਯੋਗਪਤੀਆਂ ਖਿਲਾਫ ਸਖ਼ਤ ਕਾਰਵਾਈ ਕੀਤੀ ਜਾਵੇ। ਇਸ ਤੋਂ ਇਲਾਵਾ ਹਵਾ ਤੇ ਪਾਣੀ ਦੇ ਪ੍ਰਦੂਸ਼ਣ ਨੂੰ ਖਤਮ ਕਰਨ ਦੇ ਨਾਲ ਵੱਧ ਤੋਂ ਵੱਧ ਰੁੱਖ ਲਗਾਉਣ ਦੀ ਵੀ ਮੰਗ ਕੀਤੀ ਗਈ।

### ਚੋਹਲਾ ਸਾਹਿਬ ਇਕਾਈ:

ਇਸ ਇਕਾਈ ਦਾ ਵਫਦ ਜਿਸ ਵਿਚ ਮੁਖਵਿੰਦਰ ਚੋਹਲਾ ਸਾਹਿਬ, ਰਕੇਸ਼ ਹੈਪੀ, ਗੁਰਬਚਨ ਠਰੂ, ਸੁਖਚੈਨ ਖਾਰਾ ਅਤੇ ਲਾਭ ਸਿੰਘ ਫੌਜੀ ਸ਼ਾਮਲ ਹੋਏ, ਨੇ ਐਸ.ਡੀ.ਐਮ. ਅਤੇ ਡੀ.ਐਸ.ਪੀ. ਪੱਟੀ ਨੂੰ ਆਵਾਜ਼ ਪ੍ਰਦੂਸ਼ਣ ਰੋਕੂ ਐਕਟ ਲਾਗੂ ਕਰਨ ਲਈ ਮੰਗ ਪੱਤਰ ਸੌਂਪਿਆ।

### ਤਰਨਤਾਰਨ ਇਕਾਈ:

ਇਸ ਇਕਾਈ ਦੇ ਨਰਿੰਦਰ ਚੇਸ਼ ਚੱਕ, ਡਾ.ਰਾਜਵੰਤ ਬਾਗੜੀਆਂ, ਸੰਜੀਵ ਬਾਗੜੀਆਂ, ਤਰਸੇਮ ਸਿੰਘ ਲਾਲੂ ਘੁੰਮਣ, ਅਜੀਤ ਸਿੰਘ, ਅਮਨਦੀਪ ਸਿੰਘ ਲੈਕਚਰਾਰ, ਗੁਰਭੇਜ ਸਿੰਘ ਅਤੇ ਅਮਰ ਕਿਰਨ ਕੁਮਾਰ 'ਤੇ ਆਧਾਰਿਤ ਵਫਦ ਐਸ.ਡੀ.ਐਮ. ਤਰਨਤਾਰਨ ਨੂੰ ਆਵਾਜ਼ ਪ੍ਰਦੂਸ਼ਣ ਦੇ ਨਾਲ ਨਾਲ ਹਵਾ ਤੇ ਪਾਣੀ ਦੇ ਪ੍ਰਦੂਸ਼ਣ ਨੂੰ ਖਤਮ ਕਰਨ ਲਈ ਮੰਗ ਪੱਤਰ ਦਿੱਤਾ ਗਿਆ।

### ਖਿਲਚੀਆਂ ਇਕਾਈ:

ਇਸ ਇਕਾਈ ਵਲੋਂ ਪਰਮਜੀਤ ਖਿਲਚੀਆਂ, ਅਮੋਲਕ ਸਿੰਘ, ਜਸਬੀਰ ਫਾਜਲਪੁਰ, ਰਣਜੀਤ ਜੱਸੋਨੰਗਲ ਅਤੇ ਮਹਿਤਾ ਇਕਾਈ ਦੇ ਸਤਨਾਮ ਜਜ ਅਤੇ ਕੁਲਦੀਪ ਸਿੰਘ ਵਲੋਂ ਸਾਂਝੇ ਤੌਰ ਤੇ ਐਸ.ਡੀ.ਐਮ. ਅਤੇ ਡੀ.ਐਸ.ਪੀ. ਬਾਬਾ ਬਕਾਲਾ ਨੂੰ ਮੰਗ ਪੱਤਰ ਦਿੱਤਾ ਗਿਆ ਜਿਸ ਵਿਚ ਸੁਪਰੀਮ ਕੋਰਟ ਦੇ ਆਵਾਜ਼ ਪ੍ਰਦੂਸ਼ਣ ਰੋਕੂ ਐਕਟ ਨੂੰ ਸਖਤੀ ਨਾਲ ਲਾਗੂ ਕਰਨ ਦੀ ਮੰਗ ਕੀਤੀ ਗਈ।

### ਚੋਗਾਵਾਂ ਇਕਾਈ:

ਇਸ ਇਕਾਈ ਦੇ ਧਰਮਿੰਦਰ ਚੋਗਾਵਾਂ ਅਤੇ ਗੱਗੋਮਾਹਲ ਇਕਾਈ ਦੇ ਅਮਨ, ਰਣਜੀਤ ਕੌਰ, ਬਲਜੀਤ ਸਿੰਘ, ਸਤਪਾਲ ਸਿੰਘ, ਗੁਰਪ੍ਰੀਤ ਸਿੰਘ ਅਤੇ ਦਿਲਬਾਗ ਸਿੰਘ ਵਲੋਂ ਐਸ.ਡੀ.ਐਮ. ਅਤੇ ਡੀ.ਐਸ.ਪੀ., ਅਜਨਾਲਾ ਨੂੰ ਮੰਗ ਪੱਤਰ ਦੇ ਕੇ ਆਵਾਜ਼ ਪ੍ਰਦੂਸ਼ਣ ਰੋਕੂ ਐਕਟ ਨੂੰ ਲਾਗੂ ਕਰਨ ਦੀ ਮੰਗ ਕੀਤੀ ਗਈ।

### ਜੰਡਿਆਲਾ ਇਕਾਈ:

ਇਸ ਇਕਾਈ ਦੇ ਸਤਨਾਮ ਸਿੰਘ ਜੰਡਿਆਲਾ, ਜਸਬੀਰ ਸੰਘਰ, ਪ੍ਰਭਜੀਤ ਸਿੰਘ ਅਤੇ ਜਗੀਰ ਸਿੰਘ ਵਲੋਂ ਖਡੂਰ ਸਾਹਿਬ ਦੇ ਐਸ.ਡੀ.ਐਮ. ਨੂੰ ਮੰਗ ਪੱਤਰ ਦੇ ਕੇ ਆਵਾਜ਼ ਪ੍ਰਦੂਸ਼ਣ ਰੋਕੂ ਐਕਟ ਨੂੰ ਲਾਗੂ ਕਰਨ ਦੀ ਮੰਗ ਕੀਤੀ ਗਈ।

### ਗੋਇੰਦਵਾਲ ਇਕਾਈ:

ਇਸ ਇਕਾਈ ਦੇ ਕਾਮਰੇਡ ਲਖਵਿੰਦਰ ਸਿੰਘ, ਮਾਸਟਰ



ਜਸਬੀਰ ਸਿੰਘ, ਮਾਸਟਰ ਕਰਨੈਲ ਸਿੰਘ, ਮਾਸਟਰ ਗੁਰਮੇਲ ਸਿੰਘ ਤੇ ਆਧਾਰਤ ਵਫਦ ਨੇ ਐਸ.ਡੀ.ਐਮ. ਸੁਲਤਾਨਪੁਰ ਲੋਧੀ ਨੂੰ ਮੰਗ ਪੱਤਰ ਦਿੱਤਾ ਅਤੇ ਅਵਾਜ਼ ਪ੍ਰਦੂਸ਼ਣ ਰੋਕੂ ਐਕਟ ਨੂੰ ਲਾਗੂ ਕਰਨ ਦੀ ਮੰਗ ਕੀਤੀ।

### ਕਪੂਰਥਲਾ:

ਸਾਥੀ ਤੇਜਪਾਲ, ਹਰਜੀਤ ਸਿੰਘ ਅਤੇ ਅਮਰਜੀਤ ਕੌਰ ਵਲੋਂ ਜ਼ਿਲੇ ਦੇ ਡਿਪਟੀ ਕਮਿਸ਼ਨਰ ਨੂੰ ਮੰਗ ਪੱਤਰ ਦੇ ਕੇ ਹਰ ਤਰ੍ਹਾਂ ਦੇ ਅਵਾਜ਼ ਪ੍ਰਦੂਸ਼ਣ ਦੇ ਨਾਲ ਨਾਲ ਹਵਾ ਤੇ ਪਾਣੀ ਦੇ ਪ੍ਰਦੂਸ਼ਣ ਨੂੰ ਖਤਮ ਕਰਨ ਦੀ ਮੰਗ ਕੀਤੀ ਗਈ।

### ਗੁਰਦਾਸਪੁਰ:

ਸਤਨਾਮ ਕਿਰਤੀ, ਤਰਲੋਚਨ ਸਿੰਘ, ਰਵਿੰਦਰ ਸਿੰਘ ਅਤੇ ਬਲਬੀਰ ਬੱਬੇਹਾਲੀ ਮੈਂਬਰਾਂ ਦਾ ਇਕ ਵਫਦ ਜ਼ਿਲੇ ਦੇ ਡਿਪਟੀ ਕਮਿਸ਼ਨਰ, ਐਸ.ਐਸ.ਪੀ. ਅਤੇ ਐਸ.ਡੀ.ਐਮ ਨੂੰ ਮਿਲਿਆ ਅਤੇ ਸੁਪਰੀਮ ਕੋਰਟ ਦੇ ਅਵਾਜ਼ ਪ੍ਰਦੂਸ਼ਣ ਰੋਕੂ ਐਕਟ ਨੂੰ ਸਖਤੀ ਨਾਲ ਲਾਗੂ ਕਰਨ ਦੀ ਮੰਗ ਕੀਤੀ।

**ਸੁਮੀਤ ਸਿੰਘ**

ਮਿੰਨੀ ਕਹਾਣੀ

## ਬੇਈਮਾਨ

**ਸਰਜੀਵਨ ਕੋਟਬਖ਼ਤੂ**

ਇੱਕ ਪਿੰਡ ਵਿੱਚੋਂ ਕੁਝ ਸ਼ਰਧਾਲੂਆਂ ਦਾ ਕਾਫ਼ਲਾ ਆਪਣੇ ਧਰਮ ਗੁਰੂ ਦੇ 'ਪ੍ਰਵਚਨ' ਸੁਨਣ ਲਈ ਬੜੇ ਚਾਅ ਨਾਲ ਸ਼ਹਿਰ ਨੂੰ ਰਵਾਨਾ ਹੋਇਆ। ਉਨ੍ਹਾਂ ਨਾਲ ਇੱਕ ਨਵਾਂ ਬਣਿਆ ਸ਼ਰਧਾਲੂ ਵੀ ਸੀ। ਸ਼ਹਿਰ ਪਹੁੰਚ ਕੇ ਚਾਰੇ ਪਾਸੇ ਲੜੀਆਂ, ਝੰਡੀਆਂ ਤੇ ਸਵਾਗਤੀ ਗੇਟਾਂ ਨੂੰ ਵੇਖ ਕੇ ਉਨ੍ਹਾਂ ਦਾ ਮਨ ਗਦਗਦ ਹੋ ਗਿਆ। ਪੰਡਾਲ ਸ਼ਹਿਰ ਤੋਂ ਕੁਝ ਦੂਰੀ 'ਤੇ ਸੀ। ਜਦ ਉਹ ਬੱਸ ਅੱਡੇ ਤੋਂ ਉੱਤਰ ਕੇ ਪੰਡਾਲ ਵੱਲ ਤੁਰੇ ਤਾਂ ਸੜਕ ਕਿਨਾਰੇ ਜਾਂਦਿਆਂ ਕੁਦਰਤੀ ਇੱਕ ਸਕੂਟਰ ਸਵਾਰ ਨਵੇਂ ਸ਼ਰਧਾਲੂ ਵਿੱਚ ਜਾ ਵੱਜਾ ਤੇ ਉਹ ਰੁੜਦਾ ਹੋਇਆ ਸੜਕ ਹੇਠਲੇ ਖਤਾਨ ਵਿੱਚ ਜਾ ਡਿੱਗਾ। ਦੂਸਰੇ ਸ਼ਰਧਾਲੂਆਂ ਨੇ ਉਸਨੂੰ ਚੁੱਕਿਆ ਤਾਂ ਉਹ ਬਿੱਲਕੁਲ ਠੀਕ ਸੀ ਤੇ ਕੋਈ ਸੱਟ ਨਹੀਂ ਸੀ ਲੱਗੀ। ਜਦ ਉਹ ਉੱਠ ਕੇ ਤੁਰਨ ਲੱਗਾ ਤਾਂ ਨਾਲਦਿਆਂ ਨੇ ਆਖਿਆ ਕਿ ਇਸੇ ਤਰ੍ਹਾਂ ਟੇਢਾ ਹੋ ਕੇ ਪਿਆ ਰਹਿ ਸੜਕ ਤੇ ਖੜ੍ਹੇ ਸਕੂਟਰ ਵਾਲੇ ਤੋਂ ਖਰਚੇ ਪਾਣੀ ਤੇ ਇਲਾਜ ਦੇ ਪੈਸੇ ਲੈ ਲਵਾਂਗੇ। ਇਹ ਸੁਣਕੇ ਨਵਾਂ ਸ਼ਰਧਾਲੂ ਹੈਰਾਨ ਹੋਇਆ ਤੇ ਕਹਿਣ ਲੱਗਾ "ਤੁਸੀਂ ਧਰਮੀ ਨਹੀਂ ਬੇਈਮਾਨ ਹੋ, ਮੈਂ ਤੁਹਾਡੇ ਨਾਲ ਪ੍ਰਵਚਨ ਸੁਨਣ ਨਹੀਂ ਜਾਣਾ, ਕਿਉਂਕਿ ਮੈਂ ਤੁਹਾਡੀ ਅਸਲੀਅਤ ਜਾਣ ਲਈ ਹੈ।" ਇਹ ਆਖਕੇ ਉਹ ਉੱਠਿਆ ਤੇ ਉਸੇ ਸਕੂਟਰ ਵਾਲੇ ਮਗਰ ਬੈਠ ਕੇ ਵਾਪਸ ਬੱਸ ਅੱਡੇ ਨੂੰ ਚੱਲ ਪਿਆ ਤੇ ਉਸਦੇ ਨਾਲ ਦੇ ਸ਼ਰਧਾਲੂ ਸਿਰ ਸੁੱਟੀ ਪੰਡਾਲ ਵੱਲ ਨੂੰ ਤੁਰ ਪਏ।

## ਸ਼ੋਕ ਸਮਾਚਾਰ

ਇਕਾਈ ਮੂਣਕ ਦੇ ਮੈਂਬਰ ਸੁਖਚੈਨ ਸਿੰਘ ਦੇ ਪਿਤਾ ਕਾਮਰੇਡ ਨਰੰਜਣ ਸਿੰਘ ਫੂਲਦ ਦੀ ਮੌਤ 'ਤੇ ਅਦਾਰਾ ਉਨ੍ਹਾਂ ਦੇ ਪ੍ਰੀਵਾਰ ਦੇ ਦੁੱਖ 'ਚ ਸ਼ਰੀਕ ਹੁੰਦਾ ਹੈ।

## ਡੀ. ਐਨ. ਏ. ਇਨ ਸਕਾਈ

ਡੀ. ਐਨ. ਏ. : ਵਿਗਿਆਨੀਆਂ ਦਾ ਕਹਿਣਾ ਹੈ ਕਿ ਪੂਛਲ ਤਾਰਿਆਂ ਕੋਲ ਜੀਵਨ ਦੀ ਉਤਪਤੀ ਸਬੰਧੀ ਅਜਿਹੇ ਰਹੱਸ ਹੋ ਸਕਦੇ ਹਨ ਜਿਸ ਨਾਲ ਛਪੇ ਹੋਏ ਭੇਦ ਖੁੱਲ੍ਹ ਸਕਦੇ ਹਨ। ਏਂਪਲ-1 ਨਾਂਅ ਦੇ ਪੂਛਲ ਤਾਰੇ ਉਤੇ 'ਨਾਸਾ' ਦੀ ਮੁਹਿੰਮ 'ਡੀਪ ਇੰਪੈਕਟ' ਨੇ ਉਸਦੇ ਪੱਖ ਨੂੰ ਹੋਰ ਮਜ਼ਬੂਤ ਕੀਤਾ ਹੈ। 'ਡੀਪ ਇੰਪੈਕਟ' ਨਾਲ ਜੁੜੇ ਵਿਗਿਆਨੀਆਂ ਦਾ ਕਹਿਣਾ ਹੈ ਕਿ ਉਸਦੀ ਸਤਹ ਦੇ ਥੱਲੇ ਜੈਵ-ਰਸਾਇਣਾਂ ਦੀ ਜ਼ਿਕਰਯੋਗ/ਤਸੱਲੀਯੋਗ ਮਿਕਦਾਰ ਪਾਈ ਗਈ ਹੈ। ਭਾਵੇਂ ਅੱਜ ਤੀਕ ਉਨ੍ਹਾਂ ਸਾਰੇ ਤੱਤਾਂ ਦੀ ਪਹਿਚਾਣ ਨਹੀਂ ਸੀ ਹੋ ਪਾਈ ਜਿਹੜੇ ਡੀਪ ਇਪੈਕਟ ਦੁਆਰਾ ਛੱਡੀ ਗਈ ਇਕ ਖੇਪ ਨਾਲ ਟਕਰਾਉਣ ਤੋਂ ਬਾਅਦ ਟੇਂਪਲ-1 ਤੋਂ ਨਿਕਲੇ ਸਨ, ਹਾਲਾਂ ਕਿ ਜਿਸ ਇਕ ਤੱਤ ਦੀ ਪਹਿਚਾਣ ਕੀਤੀ ਗਈ ਹੈ ਉਹ ਹੈਰਾਨ ਕਰ ਦੇਣ ਵਾਲੀ ਹੈ। ਇਸ ਮੁਹਿੰਮ ਨਾਲ ਜੁੜੀ ਟੀਮ ਨੇ ਪਾਇਆ ਹੈ ਕਿ ਇਸਦੀ ਸਤਾਹ ਉੱਤੇ ਮਿਥਾਇਲ ਸਾਅ-ਨਾਇਡ ਦੀ ਭਾਰੀ ਮਾਤਰਾ ਮੌਜੂਦ ਹੈ। ਜੀਵ-ਵਿਗਿਆਨੀਆਂ ਦਾ ਕਹਿਣਾ ਹੈ ਕਿ ਮਿਥਾਈਲ ਡੀ.ਐਨ.ਏ. ਦੇ ਨਿਰਮਾਣ ਨਾਲ ਜੁੜੀ ਰਸਾਇਣਕ ਪ੍ਰੀਕ੍ਰਿਆ ਵਿਚ ਮਹੱਤਪੂਰਨ ਭੂਮਿਕਾ ਨਿਭਾਉਂਦਾ ਹੈ। ਕਲੋਰਾਡ ਯੂਨੀਵਰਸਿਟੀ ਦੇ ਖੋਜੀ ਮਿ. ਟਾਮ ਮੈਕਕਾਲਮ ਦਾ ਕਹਿਣਾ ਹੈ ਕਿ ਜਦ ਮਿਥਾਈਲ ਸਾਅ ਨਾਇਡ ਸਭ ਤੋਂ ਵੱਧ ਮਾਤਰਾ ਵਿਚ ਮੌਜੂਦ ਪਾਇਆ ਗਿਆ ਹੈ ਤਾਂ ਇਸਦਾ ਸਿੱਧਾ ਜਿਹਾ ਅਰਥ ਇਹ ਹੈ ਕਿ ਪੂਛਲ ਤਾਰਿਆਂ ਨੇ ਜ਼ਰੂਰ ਹੀ ਬ੍ਰਹਿਮੰਡ ਦੀ ਉਤਪਤੀ ਸਮੇਂ ਧਰਤੀ ਨੂੰ ਸਿਫਤੀ ਤੌਰ 'ਤੇ ਕ੍ਰਿਆਸ਼ੀਲ ਰਸਾਇਣਾਂ ਦਾ ਕੁੱਝ ਹਿੱਸਾ ਮੁਹੱਈਆ ਕਰਾਇਆ ਹੋਵੇਗਾ ਯਾਨੀ ਕਿ ਟੇਂਪਲ-1 ਦੇ ਅੰਦਰ ਸੂਰਜ ਮੰਡਲ ਅਤੇ ਸੂਰਜ ਦੇ ਨਿਰਮਾਣ ਸਬੰਧ ਉਹ ਰਹੱਸ ਛੁਪੇ ਹੋਏ ਸਨ ਜਿਨ੍ਹਾਂ ਦੀ ਕੁੰਜੀ ਮਿਥਾਈਲ ਹੈ। ਇਸਦਾ ਮਤਲਬ ਇਹ ਹੋਇਆ ਕਿ ਧਰਤੀ ਉੱਤੇ ਜੀਵਨ ਦੇ ਕਣ ਉਚੇਰੇ ਖਲਾਅ 'ਚੋਂ ਆਏ ਸਨ ਅਤੇ ਉਸ ਵਿਚ ਮਿਥਾਈਲ ਇਕ ਪੁਲ ਦਾ ਕੰਮ ਕਰ ਰਿਹਾ ਹੈ। ਇਹੀ ਗੱਲ ਅੱਜ ਤੋਂ ਕਈ ਵਰ੍ਹੇ ਪਹਿਲਾਂ ਜਦ ਸ਼੍ਰੀ ਲੰਕਾ ਦੇ ਇਕ ਵਿਗਿਆਨੀ ਨੇ ਕਹੀ ਸੀ ਤਾਂ ਉਸਨੂੰ ਵਿਕਸਿਤ ਦੇਸ਼ਾਂ ਦੀ ਵਿਗਿਆਨ ਬਰਾਦਰੀ ਨੇ ਨਜ਼ਰ ਅੰਦਾਜ਼ ਕਰ ਦਿੱਤਾ ਸੀ ਅਤੇ ਉਸਦੀ ਖੋਜ਼ਾਂ ਨੂੰ ਗੰਭੀਰਤਾ ਨਾਲ ਲੈਣ ਦੀ ਬਜਾਏ ਇਤਿਹਾਸ ਦੇ ਪੰਨਿਆਂ ਵਿਚ ਡੂੰਘਾ ਦਫ਼ਨ ਕਰ ਦਿੱਤਾ ਗਿਆ।

## ਪਾਠਕਾਂ ਲਈ

ਮੈਗਜ਼ੀਨ ਦੇ ਕਾਲਮ 'ਮੈਂ ਤਰਕਸ਼ੀਲ ਕਿਵੇਂ ਬਣਿਆ, ਹੱਡਬੀਤੀਆਂ ਜੱਗਬੀਤੀਆਂ ਲਈ ਆਪਣੇ ਜੀਵਨ ਨਾਲ ਜੁੜੀਆਂ ਘਟਨਾਵਾਂ ਨੂੰ ਪਾਠਕ ਸਾਫ ਸਾਫ ਸ਼ਬਦਾਂ ਵਿੱਚ ਲਿਖਕੇ ਸਮੇਂ ਸਮੇਂ ਭੇਜਦੇ ਰਹਿਣ। ਇਸ ਤੋਂ ਇਲਾਵਾ ਮਨ ਵਿੱਚ ਉੱਠਦੀਆਂ ਸ਼ੰਕਾਵਾਂ ਨੂੰ ਨਵਿਰਤ ਕਰਨ ਲਈ ਸੁਆਲ ਜਗਿਆਸਾ ਕਾਲਮ ਲਈ ਭੇਜਣ।... ਅਦਾਰਾ

## ਤੁਹਾਡੇ ਹੁੰਗਾਰੇ

ਮਾਰਚ-ਅਪ੍ਰੈਲ ਦਾ ਅੰਕ ਪਹਿਲੀ ਵਾਰ ਪੜ੍ਹਨ ਲਈ ਸਹੇਲੀ ਦੇ ਘਰੋਂ ਮਿਲਿਆ। ਪੜ੍ਹਨ ਨਾਲ ਕਾਫੀ ਸਮੱਸਿਆਵਾਂ ਹੱਲ ਹੋਈਆਂ। ਡਾ.ਸ਼ਿਆਮ ਸੁੰਦਰ ਦੀਪਤੀ ਦਾ ਅਰਟੀਕਲ 'ਸੈਕਸ ਬਾਰੇ ਗਲਤ ਜਾਣਕਾਰੀ ਬਣ ਸਕਦੀ ਹੈ ਮਨੋਰੋਗ' ਬਹੁਤ ਵਧੀਆ ਸੀ ਜਿਸ ਵਿਚ ਸਾਡੇ ਸਮਾਜ ਦੀ ਬੀਮਾਰ ਮਾਨਸਿਕਤਾ ਵੱਲ ਇਸ਼ਾਰਾ ਕੀਤਾ ਹੈ। ਹਰਿੰਦਰ ਲਾਲੀ ਦੀ ਪੜਤਾਲੀਆ ਰਿਪੋਰਟ ਵੀ ਦਰਸਾਉਂਦੀ ਸੀ ਕਿ ਅਸੀਂ ਲੋਕ ਅਜੇ ਵੀ ਪਛੜੀ ਸੋਚ ਕਰਕੇ ਸਮਾਂ, ਧਨ ਆਦਿ ਬਰਬਾਦ ਕਰ ਰਹੇ ਹਨ। ਕੁਲ ਮਿਲਾਕੇ ਕਿਹਾ ਜਾਵੇ ਮੈਗਜ਼ੀਨ ਵਿਚਲਾ ਸਾਰਾ ਮੈਟਰ ਕਾਬਿਲ-ਏ-ਤਾਰੀਫ ਸੀ ਜੋ ਸਾਨੂੰ ਵਿਗਿਆਨਕ ਵਿਚਾਰਧਾਰਾ ਨਾਲ ਜੋੜਦਾ ਹੈ। ਉਮੀਦ ਕਰਦੇ ਹਾਂ ਆਉਣ ਵਾਲਾ ਮੈਗਜ਼ੀਨ ਹੋਰ ਵੀ ਗਿਆਨ ਭਰਪੂਰ ਹੋਵੇਗਾ।

**ਮਨਪ੍ਰੀਤ ਕੌਰ, ਬਲਜਿੰਦਰ ਕੌਰ, ਪਰਦੀਪ ਕੌਰ, ਰਾਣੀ ਕੌਰ, ਜਗਸੀਰ ਸਿੰਘ ਧਾਲੀਵਾਲ, ਬੀਰ ਖੁਰਦ (ਮਾਨਸਾ)**

ਮਾਰਚ-ਅਪ੍ਰੈਲ ਦਾ ਅੰਕ ਪੜ੍ਹਿਆ, ਬਹੁਤ ਚੰਗਾ ਲੱਗਾ ਖਾਸ ਕਰਕੇ ਇਸ ਅੰਕ ਦੇ ਫਰੰਟ ਪੇਜ਼ ਤੇ ਮਹਾਨ ਕੌਮੀ ਨਾਇਕਾਂ ਤੇ ਮਹਾਨ ਸਖਸ਼ੀਅਤਾਂ ਦੀਆਂ ਤਸਵੀਰਾਂ ਮੈਗਜ਼ੀਨ ਨੂੰ ਦਿੱਖ ਤੋਂ ਪ੍ਰਭਾਵਸ਼ਾਲੀ ਬਣਾਉਂਦੀਆਂ ਸਨ। ਇਸ ਤੋਂ ਇਲਾਵਾ ਮੈਗਜ਼ੀਨ ਵਿਚਲਾ ਮੈਟਰ ਵੀ ਬਹੁਤ ਹੀ ਗਿਆਨ-ਭਰਪੂਰ ਹੁੰਦਾ ਸੀ ਜੋ ਜ਼ਿੰਦਗੀ ਨੂੰ ਵਿਗਿਆਨਕ ਸੇਧ ਵੱਲ ਤੋਰਦਾ ਹੈ ਅਤੇ ਅਖੀਰਲੇ ਪੰਨੇ 'ਤੇ ਇਨਕਲਾਬੀ ਲਹਿਰ ਦੀ ਸਦਾਬਹਾਰ ਸਖਸ਼ੀਅਤ 'ਗੁਰਸ਼ਰਨ ਸਿੰਘ' ਦਾ 'ਤਰਕਸ਼ੀਲ' ਨਾਲ ਹੋਇਆ ਸੰਵਾਦ ਚਿੱਤਰ ਸਾਹਿਤ ਪ੍ਰਕਾਸ਼ਿਤ ਕੀਤਾ ਗਿਆ, ਇਹ ਵੀ ਇਕ ਬਹੁਤ ਵਧੀਆ ਗੱਲ ਹੈ। ਅਦਾਰਾ ਵਧਾਈ ਦਾ ਪਾਤਰ ਹੈ।

**ਸੁਖਪਾਲ ਸਿੰਘ, ਸੁਖਵਿੰਦਰ ਸਿੰਘ ਬੀਰ, ਚਮਕੌਰ ਸਿੰਘ ਬੀਰ, ਬੀਰ ਖੁਰਦ**

ਮਈ-ਜੂਨ ਅੰਕ ਕਾਫੀ ਜਾਣਕਾਰੀ ਭਰਪੂਰ ਸੀ। ਇਸ ਅੰਕ ਵਿੱਚਲਾ ਸਾਰਾ ਮੈਟਰ ਬਹੁਤ ਬਹੁਤ ਪਸੰਦ ਆਇਆ ਖਾਸ ਕਰਕੇ ਭੂਰਾ ਸਿੰਘ ਮਹਿਮਾ ਸਰਜਾ ਵੱਲੋਂ ਦਿੱਤੀ ਜਾਣਕਾਰੀ 'ਅਸਮਾਨੀ ਬਿਜਲੀ ਤੇ ਮਿੱਥ ਕਥਾਵਾਂ' ਤਰਕ ਭਰਪੂਰ ਸੀ। ਕਈ ਸਵਾਲਾਂ ਦਾ ਜਵਾਬ ਮਿਲ ਗਿਆ। ਬੱਚਿਆਂ ਦਾ ਕੋਨਾ 'ਲੂਈ ਪਾਸਚਰ ਤੇ ਪਾਸਚੀਕਰਣ' ਸਿਰਲੇਖ ਅਧੀਨ ਸੰਜੀਵਨ ਸਿੰਘ ਡਢਵਾਲ ਦਾ ਲੇਖ ਕਾਫੀ ਰੌਚਿਕ ਜਾਣਕਾਰੀ ਨਾਲ ਭਰਿਆ ਪਿਆ ਸੀ। ਇਹੋ ਜਿਹੇ ਜਾਣਕਾਰੀ ਭਰਪੂਰ ਲੇਖਾਂ ਦੀ ਭਵਿੱਖ ਵਿਚ ਵੀ ਉਮੀਦ ਰੱਖਾਂਗੇ।

**ਰਾਮਪਾਲ ਐਮ.ਏ., ਸਨੇਟਾ**

ਮਈ-ਜੂਨ ਦਾ ਅੰਕ ਕਾਫੀ ਸਲਾਘਾਯੋਗ ਸੀ। 'ਕੌਮੀ ਸ਼ਹੀਦਾਂ ਦਾ ਅਪਮਾਨ' ਹੇਮ ਰਾਜ ਨੇ ਬੜੇ ਵਿਸਥਾਰ-ਪੂਰਵਕ ਦੱਸਿਆ ਕਿ ਕਿਸ ਤਰ੍ਹਾਂ ਸਿਆਸੀ ਲੋਕ ਆਪਣੇ ਸਵਾਰਥਾਂ ਲਈ, ਵਿਗਿਆਨਕ ਸੋਚ ਵਾਲੇ ਲੋਕਾਂ ਦੇ ਰਾਹ ਵਿਚ ਰੋੜਾ ਬਣਨ ਦੀ ਕੋਸ਼ਿਸ਼ ਕਰਦੇ ਹਨ। 'ਨੌਜਵਾਨ ਤੇ ਸੈਕਸ ਸਿੱਖਿਆ, ਭਾਰਤ ਵਿੱਚ ਵਿਗਿਆਨ ਦੀ ਹਾਲਤ, ਜੇ ਅਸੀਂ ਨਹੀਂ ਸੰਭਲੇ, ਜਾਣਕਾਰੀ ਭਰਪੂਰ ਲੇਖ ਸਨ। ਵਾਤਾਵਰਣ ਸਬੰਧੀ ਬਲਕਾਰ ਸਿੰਘ ਦੇ ਲੇਖ ਦੁਆਰਾ ਪਤਾ ਲੱਗਾ ਕਿ ਕਿਵੇਂ ਧਾਰਮਿਕ ਆਗੂ ਆਪਣੇ ਸਵਾਰਥ ਖਾਤਰ ਵਾਤਾਵਰਣ ਨੂੰ ਹਾਨੀ ਪਹੁੰਚਾਉਂਦੇ ਹਨ। ਖੋਜ ਖਬਰ ਦਾ ਘੇਰਾ ਥੋੜਾ ਹੋਰ ਵਿਸ਼ਾਲ ਕੀਤਾ ਜਾਵੇ।

**ਯੋਗ ਰਾਜ ਸਿੰਘ, ਭਾਗੀਵਾਂਦਰ**

ਅਸਮਾਨੀ ਬਿਜਲੀ ਬਾਰੇ ਜਾਣਕਾਰੀ ਦੇਣ ਲਈ ਧੰਨਵਾਦ। ਮੈਂ ਇਥੇ ਇਹ ਵੀ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਸਾਰੀਆਂ ਧਾਰਮਿਕ ਇਮਾਰਤਾਂ ਜੋ ਤਿੰਨ ਜਾਂ ਚਾਰ ਮੰਜ਼ਿਲਾਂ ਤੋਂ ਜ਼ਿਆਦਾ ਉੱਚੀਆਂ ਹੁੰਦੀਆਂ ਹਨ, ਉਹਨਾਂ ਇਮਾਰਤਾਂ ਵਿਚ ਵੀ ਉਸਾਰੀ ਵੇਲੇ ਅਸਮਾਨੀ ਬਿਜਲੀ ਤੋਂ ਬਚਣ ਲਈ ਤਾਂਬੇ ਦੀ ਮੋਟੀ ਤਾਰ ਜ਼ਮੀਨ ਵਿਚ ਅਰਥ ਕਰਕੇ ਉਪਰਲੀ ਮੰਜ਼ਿਲ ਤੱਕ ਲਿਜਾਈ ਜਾਂਦੀ ਹੈ।

**ਕੁਲਬੀਰ, ਬਟਾਲਾ**

ਮਈ-ਜੂਨ ਅੰਕ ਪੜ੍ਹਿਆ। ਹੇਮ ਰਾਜ ਸਟੈਨੋ ਦਾ ਲੇਖ 'ਕੌਮੀ ਸ਼ਹੀਦਾਂ ਦਾ ਅਪਮਾਨ' ਬਹੁਤ ਵਧੀਆ ਲੱਗਿਆ। ਇਸ ਅੰਕ ਦੀ ਪ੍ਰਮੁੱਖ ਕਮੀ ਇਹ ਰਹੀ ਹੈ ਕਿ ਮਈ ਦਿਵਸ ਦੇ ਇਤਿਹਾਸ ਬਾਰੇ ਕੋਈ ਲੇਖ ਨਹੀਂ ਛਪਿਆ, ।ਇਹ ਛਪਣਾ ਚਾਹੀਦਾ ਸੀ। ਮੈਗਜ਼ੀਨ ਦੇ ਟਾਈਟਲ ਪੰਨਿਆਂ 'ਤੇ ਅਕਾਸ਼ੀ ਬਿਜਲੀਆਂ ਜਾਂ ਟੁੱਟੇ ਫੁੱਟੇ ਦਰਖਤਾਂ ਦੀ ਥਾਂ ਸਾਡੇ ਮਈ ਦੇ ਸ਼ਹੀਦਾਂ ਨਾਲ ਸਬੰਧਤ ਮੈਟਰ ਜਾਂ ਫੋਟੋਆਂ ਹੋਣੀਆਂ ਚਾਹੀਦੀਆਂ ਸਨ। ਸਰਗਰਮੀਆਂ ਕਿਤੇ ਇਕਾਈਆਂ ਵੱਲੋਂ ਹਨ ਅਤੇ ਕਿਤੇ ਜ਼ੋਨਾਂ ਵਲੋਂ, ਇਹ ਇਕਸਾਰਤਾ ਜ਼ਰੂਰ ਲੈ ਕੇ ਆਵੇ।

**ਸਮੂਹ ਮੈਂਬਰਾਨ, ਇਕਾਈ ਲੌਂਗੋਵਾਲ**

ਤਰਕਸ਼ੀਲ ਦਾ ਮਈ-ਜੂਨ ਦਾ ਅੰਕ ਬਹੁਤ ਪਸੰਦ ਆਇਆ। ਇਸ ਅੰਕ ਵਿਚ ਹਰ ਵਰਗ ਨਾਲ ਸਬੰਧਤ ਤੇ ਹਰ ਵਿਸ਼ੇ ਨਾਲ ਸਬੰਧਤ ਰਚਨਾਵਾਂ ਸ਼ਾਮਲ ਸਨ। ਇਹ ਬਹੁਤ ਵਧੀਆ ਗੱਲ ਹੈ। ਇਸ ਅੰਕ ਦੀ ਸੰਪਾਦਕੀ ਕਾਬਲੇ-ਤਾਰੀਫ ਸੀ। ਨਵੇਂ ਲੋਕਾਂ ਨੂੰ 'ਤਰਕਸ਼ੀਲ' ਨਾਲ ਜੋੜਨ ਲਈ ਸੋਚ-ਵਿਚਾਰ ਕਰਨੀ ਚਾਹੀਦੀ ਹੈ। ਪਾਠਕਾਂ ਵਲੋਂ ਆ ਰਹੇ ਸੁਝਾਵਾਂ 'ਚੋਂ ਅਮਲ ਕਰਨ ਯੋਗ ਸੁਝਾਵਾਂ ਨੂੰ ਤੁਰੰਤ ਲਾਗੂ ਕਰ ਦੇਣਾ ਚਾਹੀਦਾ ਹੈ। ਹੋ ਸਕੇ ਤਾਂ ਮੈਗਜ਼ੀਨ ਦੇ ਸਫੇ ਵਧਾ ਦੇਵੋ। ਦੋ ਮਹੀਨੇ ਤੱਕ ਦੀ ਉਡੀਕ ਬੇਹੱਦ ਔਖੀ ਹੈ। ਮਾਸਿਕ ਕਰਨਾ ਚਾਹੀਦਾ ਹੈ। ਤਰਕਸ਼ੀਲ ਸਾਹਿਤ ਦੀ ਸੂਚੀ ਵੀ ਕਦੇ-ਕਦਾਈਂ ਪ੍ਰਕਾਸ਼ਿਤ ਕਰ ਦਿਆ ਕਰੋ। ਇਕ ਸਫਾ ਇਸ਼ਤਿਹਾਰਾਂ ਲਈ ਰਾਖਵਾਂ ਰੱਖ ਲਵੋ। ਰਸਾਲੇ ਦੀ ਲਾਈਫ ਮੈਂਬਰਸ਼ਿੱਪ ਦੀ ਸੂਚੀ ਦਾ ਨਿਰੰਤਰ ਵਾਧਾ ਬਹੁਤ ਖੁਸ਼ੀ ਵਾਲੀ ਗੱਲ ਹੈ। ਤਰਕਸ਼ੀਲ ਨੂੰ ਹੋਰ ਨਿਖਾਰਨ, ਸੰਵਾਰਨ ਤੇ ਫੈਲਾਉਣ ਲਈ ਠੋਸ ਅਮਲੀ ਤੌਰ 'ਤੇ ਕਦਮ ਪੁੱਟਣ ਦੀ



ਸਖ਼ਤ ਲੋੜ ਹੈ। ਹੋਰ ਦੇਰ ਨਾ ਕਰੋ।

**ਰੁਪਿੰਦਰ ਰਮਨ, ਧਰੋੜ (ਲੁਧਿਆਣਾ)**

ਮਈ-ਜੂਨ ਦੇ ਅੰਕ ਵਿਚ ਭਖਦੇ ਮਸਲੇ ਅਧੀਨ ਹੇਮ ਰਾਜ ਸਟੈਨੋ ਦਾ ਲੇਖ 'ਕੌਮੀ ਸ਼ਹੀਦਾਂ ਦਾ ਅਪਮਾਨ' ਤਰਕਸ਼ੀਲ ਲਹਿਰ ਲਈ ਇੱਕ ਨਿੱਗਰ ਦਸਤਾਵੇਜ਼ ਬਣ ਗਿਆ ਹੈ। ਪਹਿਲਾਂ ਤਪਾ, ਹੁਣ ਧੂਰੀ ਵਿਖੇ ਹਿੰਦੂ ਮੂਲਵਾਦੀਆਂ ਵਲੋਂ ਉਠਾਏ ਮੁੱਦੇ ਸਿਰਫ ਭਾਵਨਾਤਮਕ ਮੁੱਦੇ ਸਨ, ਜਿਨ੍ਹਾਂ ਨੂੰ ਧੂਰੀ ਦੇ ਸੂਝਵਾਨ ਲੋਕਾਂ ਨੇ ਪੂਰੀ ਤਰ੍ਹਾਂ ਰੱਦ ਕੀਤਾ। ਲੇਖ ਵਿਚਲੀਆਂ ਦਲੀਲਾਂ ਠੋਸ ਅਤੇ ਤੱਥਾਂ ਤੇ ਅਧਾਰਤ ਹਨ।

**ਸੁਖਦੇਵ ਧੂਰੀ**

ਜੂਨ,06 ਅੰਕ ਅਸਲੀਅਤ, ਦਸਵੰਧ ਮਿੰਨੀ ਕਹਾਣੀ, ਸਾਧਾਂ ਦੇ ਵੱਸ ਪੈ ਕੇ, ਤਰਕ ਦੀ ਸਾਣ 'ਤੇ, ਰੁੱਖਾਂ ਦੀ ਦਾਸਤਾਨ ਅਤੇ ਸਰਗਰਮੀਆਂ ਰਾਹੀਂ ਸਮਾਜ ਨੂੰ ਵਧੀਆ ਸੇਧ ਮਿਲ ਰਹੀ ਹੈ ਅਤੇ ਜੀਵਨ ਦੇ ਚੱਕਰਵਿਊ ਵਿਚ ਫਸੇ ਲੋਕਾਂ ਨੂੰ ਸ਼ਕੂਨ ਮਿਲਦਾ ਹੈ।

**ਖੁਸ਼ਹਾਲ ਸਿੰਘ ਮੱਲ, ਗੁੱਜਰਪੁਰ ਕਲਾਂ**

ਮਈ-ਜੂਨ ਅੰਕ ਮਿਲਿਆ। ਸੰਪਾਦਕੀ ਮੁਕਤੀਦਾਤੇ ਨੇ ਸੋਚ ਵਿਚ ਸੱਚੀ ਸ਼ਰਧਾਂਜਲੀ ਦਿੱਤੀ ਹੈ। 'ਕੌਮੀ ਸ਼ਹੀਦਾਂ ਦਾ ਅਪਮਾਨ' 'ਚ ਹੇਮ ਰਾਜ ਨੇ ਬੇਝਿਜਕ ਹੋ ਕੇ ਆਰ.ਐਸ.ਐਸ. ਤੇ ਬਜਰੰਗ ਦਲੀਆਂ ਦੇ ਪੱਚਰੇ ਉਡਾਏ ਹਨ, ਉਹ ਕਾਬਿਲੇ ਤਾਰੀਫ਼ ਹੈ। ਇਨ੍ਹਾਂ ਦੀ ਦੂਹਰੀ ਨੀਤੀ ਸਿਰਫ ਸੱਚੇ ਇਨਸਾਨਾਂ ਨੂੰ ਖਤਮ ਕਰਨੀ ਚਾਹੀਦੀ ਹੈ ਤਾਂ ਕਿ ਧਰਮ ਦੀ ਆੜ ਵਿਚ ਰੱਬ, ਭਗਵਾਨ ਦੇ ਨਾਂ ਤੇ ਕੁੱਝ ਗਲਤ ਨਾ ਕਰ ਸਕਣ। ਸਾਡੀ ਸੋਚ ਦਾ ਦੀਵਾ ਅੰਧ-ਵਿਸ਼ਵਾਸਾਂ, ਦੇਹਧਾਰੀਆਂ ਅਖੌਤੀ ਗੁਰੂਆਂ ਤੇ ਆਰ. ਐੱਸ. ਐੱਸ. ਦੀ ਹਨੇਰੀ ਬੁਝਾ ਨਹੀਂ ਸਕਦੀ।

ਬਾਕੀ ਸਾਰਾ ਮੈਟਰ ਹੀ ਵਧੀਆ ਲੱਗਾ। ਸੈਕਸ ਸਿੱਖਿਆ, ਜੇ ਅਸੀਂ ਨਾ ਸੰਭਲੇ, ਮਈ ਦਿਵਸ ਦੇ ਸ਼ਹੀਦ, ਰੁੱਖਾਂ ਦੀ ਦਾਸਤ, ਸਾਧਾਂ ਦੇ ਵੱਸ ਪੈ ਕੇ ਆਦਿ। ਅਸਮਾਨੀ ਬਿਜਲੀ 'ਤੇ ਮਿੱਥਕ ਕਥਾਵਾਂ ਬਾਬਤ ਵਧੀਆ ਤੇ ਸੌਖਾ, ਹਰ ਇਕ ਦੇ ਸਮਝਣ ਵਾਲਾ ਲੇਖ ਬਹੁਤ ਪਸੰਦ ਆਇਆ। ਇਸੇ ਤਰ੍ਹਾਂ ਹਰ ਇਕ ਮਿੱਥ ਬਾਰੇ ਪਾਏ ਜਾਂਦੇ ਭਰਮ ਭੁਲੇਖਿਆਂ ਨੂੰ ਦੂਰ ਕਰੋ। ਲੋਕਾਂ ਨੂੰ ਇਨ੍ਹਾਂ ਮਿੱਥਾਂ ਨਾਲੋਂ ਸਮਝਾਕੇ ਹੀ ਭਰਮਾਂ ਵਿਚੋਂ ਕੱਢਿਆ ਜਾ ਸਕਦਾ ਹੈ। ਜੇਕਰ ਪਰਚਾ ਮਹੀਨਾਵਾਰ ਹੋ ਜਾਵੇ ਤਾਂ ਬਹੁਤ ਵਧੀਆ ਹੈ। ਸਰਗਰਮੀਆਂ ਸੰਖੇਪ ਵਿਚ ਛਾਪੀਆਂ ਜਾਣ।

**ਡਾ.ਜਸਵਿੰਦਰ ਕਾਲਖ, ਮੰਡੀ ਅਹਿਮਦਗੜ੍ਹ**

ਮਈ-ਜੂਨ ਦਾ ਅੰਕ ਬਹੁਤ ਵਧੀਆ ਸੀ। ਸੈਕਸ ਸਿੱਖਿਆ ਅਧੀਨ ਡਾ. ਦੀਪਤੀ ਦਾ ਲੇਖ ਜਾਣਕਾਰੀ ਭਰਪੂਰ ਸੀ। ਬਲਕਾਰ ਸਿੰਘ ਦਾ ਲੇਖ 'ਬਲੀ ਚੜ੍ਹੇ ਰੁੱਖਾਂ ਦੀ ਦਾਸਤਾਂ' ਬਹੁਤ ਹੀ ਸ਼ਲਾਘਾਯੋਗ ਸੀ। ਕ੍ਰਿਪਾ ਕਰਕੇ ਸੈਕਸ ਬਾਰੇ ਜਾਣਕਾਰੀ ਨੌਜਵਾਨਾਂ ਨੂੰ ਦਿੰਦੇ ਰਹਿਣਾ ਤਾਂ ਕਿ ਉਹਨਾਂ ਦੀਆਂ ਮੁਸ਼ਕਲਾਂ ਨੂੰ ਸੁਲਝਾਇਆ ਜਾ ਸਕੇ। ਮੇਰੀ ਇੱਛਾ ਹੈ ਕਿ ਦੁਨੀਆਂ ਭਰ ਦੇ ਲੋਕ ਵਿਗਿਆਨਕ ਚੇਤਨਾ ਦਾ ਪੱਲਾ ਫੜਨ।

**ਗਗਨਦੀਪ ਸਿੱਧੂ, ਬੀੜ ਬਹਿਮਣ**

ਮੈਂ ਐਮ. ਐਸ. ਸੀ ਸਾਇੰਸ ਮਾਸਟਰ ਹਾਂ। ਸੁਸਾਇਟੀ ਉਸਾਰੂ ਕੰਮ ਕਰ ਰਹੀ ਹੈ। ਪਹਿਲਾਂ ਮੈਗਜ਼ੀਨ ਨਾਲ ਵੀ ਜੁੜਿਆ ਰਿਹਾ। ਪਰ ਇਸ ਵਿਚ ਸਿਰਫ ਆਮ ਪਾਠਕ ਦੇ ਪੱਧਰ ਦਾ ਹੀ ਮੈਟਰ ਹੁੰਦਾ ਸੀ। ਇਉਂ ਜਾਪਦਾ ਸੀ ਸੁਸਾਇਟੀ ਸਾਧਾਂ-ਸੰਤਾਂ ਬਾਰੇ ਜਾਣਕਾਰੀ ਦੇਣ ਤੱਕ ਸੀਮਤ ਹੈ। ਪਰ ਅਚਾਨਕ ਚੰਡੀਗੜ੍ਹ ਜਾਂਦੇ ਵਕਤ ਟਾਈਮ ਬਿਤਾਉਣ ਵਾਸਤੇ ਪਟਿਆਲੇ ਦੁਕਾਨ ਤੋਂ ਮਈ-ਜੂਨ ਦਾ ਅੰਕ ਖਰੀਦ ਕੇ ਪੜ੍ਹਿਆ। 'ਕੌਮੀ ਸ਼ਹੀਦਾਂ ਦਾ ਅਪਮਾਨ' ਦੇ ਸਿਰਲੇਖ ਹੇਠ ਛਪੇ ਹੇਮ ਰਾਜ ਸਟੈਨੋ ਦੇ ਲੇਖ ਨੇ ਝੰਜੋੜ ਕੇ ਰੱਖ ਦਿੱਤਾ। ਮੈਂ ਇਹ ਲੇਖ ਕਿੰਨੇ ਹੋਰ ਸੱਜਣਾਂ ਨੂੰ ਪੜ੍ਹਾਇਆ।

**ਰਣਬੀਰ, ਹਨੂੰਮਾਨਗੜ੍ਹ**

ਮਈ ਜੂਨ ਦੇ ਅੰਕ ਵਿੱਚ ਮੁੱਖ ਪੰਨੇ ਦੀ ਕਵਿਤਾ, ਮੁੱਖ ਵਿਚਾਰ, ਸੰਪਾਦਕੀ ਮੁਕਤੀਦਾਤੇ, ਮੁਲਾਕਾਤ, ਸੈਕਸ ਸਿੱਖਿਆ, ਕਹਾਣੀ ਤੇ ਡਾ. ਚਰਨਜੀਤ ਨਾਭਾ ਦਾ ਲੇਖ ਮੂਰਤੀ ਤੇ ਵਿਸਰਜਨ ਪ੍ਰਭਾਵਸ਼ਾਲੀ ਰਚਨਾਵਾਂ ਸਨ। ਮੈਗਜੀਨ ਵਿੱਚ ਛਪ ਰਹੇ ਸਫ਼ਰਨਾਮੇ 'ਤਰਕਸ਼ੀਲਤਾ ਹਿਤ ਮੇਰੀ ਕੈਨੇਡਾ ਫੇਰੀ' ਵਿੱਚ ਪਾਠਕਾਂ ਦੇ ਕੱਢਣ ਪਾਉਣ ਨੂੰ ਕੁਝ ਨਹੀਂ ਹੈ। ਲੇਖਕ ਕਿਸ ਤਰੀਕ ਨੂੰ ਕਿਸ ਸ਼ਹਿਰ ਵਿੱਚ ਰਿਹਾ, ਜਿਸ ਕੋਲ ਰਿਹਾ ਉਸਦੇ ਪ੍ਰੀਵਾਰ ਵਾਲੇ ਕੀ ਕੰਮ ਕਰਦੇ ਹਨ ਤੇ ਉੱਥੋਂ ਦੇ ਮੌਸਮ ਦਾ ਕੀ ਹਾਲ ਹੈ, ਭਲਾਂ ਅਜਿਹੀਆਂ ਗੱਲਾਂ ਦਾ ਤਰਕਸ਼ੀਲਤਾ ਦੇ ਪ੍ਰਸਾਰ ਨਾਲ ਕੀ ਸਬੰਧ ਹੈ ?ਮੇਰੀ ਤੁੱਛ ਬੁੱਧੀ ਅਨੁਸਾਰ ਇਸ ਸਫ਼ਰਨਾਮੇ ਦੇ ਨਾਂ ਤੇ ਪ੍ਰਵਾਸੀ ਪੰਜਾਬੀਆਂ ਨੂੰ 'ਖੁਸ਼' ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਉਂਜ ਸਫ਼ਰਨਾਮਾ ਲੇਖਕ ਨੇ ਕੈਨੇਡਾ ਵਿੱਚ ਤਰਕਸ਼ੀਲਤਾ ਲਈ ਜੋ ਕੁਝ ਕੀਤਾ ਤੇ ਹੁਣ ਤੱਕ ਜਿੰਨੀਆਂ ਕਿਸ਼ਤਾਂ ਵਿੱਚ ਛਪਿਆ ਹੈ ਉਹ ਸਿਰਫ ਦੋ ਪੰਨਿਆਂ ਤੇ ਹੀ ਲਿਖਿਆ ਜਾ ਸਕਦਾ ਹੈ। ਅਦਾਰੇ ਨੂੰ ਇਸ ਬਾਰੇ ਗੌਰ ਕਰਨਾ ਚਾਹੀਦਾ ਹੈ।

**ਪ੍ਰੋ: ਅਮਨਦੀਪ ਬਰਾੜ, ਕੱਚਾ ਕਾਲੇਵਾਲਾ (ਹਰਿਆਣਾ)**

ਇਸ ਅੰਕ ਦਾ ਸਮੁੱਚਾ ਮੈਟਰ ਗਿਆਨ ਭਰਪੂਰ ਹੈ, ਮੈਗਜ਼ੀਨ ਵਿੱਚ ਛਪ ਰਹੇ ਰੈਗੂਲਰ ਕਾਲਮ ਆਮ ਪਾਠਕਾਂ ਵੱਲੋਂ ਵੀ ਪਸੰਦ ਕੀਤੇ ਜਾ ਰਹੇ ਹਨ। ਜਗਿਆਸਾ ਦੇ ਪੰਨੇ ਵਧਾਉਣ ਤੇ ਕੇਸ ਰਿਪੋਰਟਾਂ ਨੂੰ ਹੋਰ ਰੌਚਕ ਕਰਨ ਜਰੂਰਤ ਹੈ। ਇਸ ਅੰਕ ਵਿੱਚ ਛਪੀਆਂ ਮਿੰਨੀ ਮਨ ਨੂੰ ਟੁੰਬਣ ਵਾਲੀਆਂ ਸਨ।

**ਬਿੰਦਰ ਖਿਉਵਾਲੀ (ਮਲੋਟ)**

ਮਈ ਜੂਨ ਅੰਕ ਵਿੱਚ ਡਾ. ਹਰੀਸ਼ ਨਾਲ ਕੀਤੀ ਮੁਲਾਕਾਤ, ਹੇਮ ਰਾਜ ਸਟੈਨੋ ਦਾ ਲੇਖ, ਡਾ. ਦੀਪਤੀ ਦਾ ਸੈਕਸ ਸਿੱਖਿਆ ਬਾਰੇ ਲੇਖ ਅਤੇ ਜੋਗਿੰਦਰ ਸਿੰਘ ਨਿਰਾਲਾ ਦੀ ਕਹਾਣੀ ਆਦਿ ਰਚਨਾਵਾਂ ਬਹੁਤ ਪਸੰਦ ਆਈਆਂ। ਸਫ਼ਰਨਾਮੇ ਵਿੱਚ ਕੰਮ ਦੀਆਂ ਗੱਲਾਂ ਘੱਟ ਤੇ ਬੇਲੋੜੀ ਜਾਣਕਾਰੀ ਵਧੇਰੇ ਹੁੰਦੀ ਹੈ।

**ਰਮਨ ਢਿਲੋਂ ਚੱਕ ਜਾਨੀਸਰ (ਫਿਰੋਜਪੁਰ)**

ਜਿਲਦ ਨੰ: 5 ਰਜਿ ਨੰ: PUNPUN/2002/5393 ਅੰਕ ਨੰ: 4

# ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦਾ ਚੋਣਵਾ ਸਾਹਿਤ

| ਲੜੀ ਨੰ: | ਪੁਸਤਕ ਦਾ ਨਾਮ | ਲੇਖਕ ਦਾ ਨਾਮ | ਕੀਮਤ (ਰੁਪਿਆ ਵਿੱਚ) |
|---|---|---|---|
| 1 | ....ਤੇ ਦੇਵ ਪੁਰਸ਼ ਹਾਰ ਗਏ | ਡਾ.ਅਬਰਾਹਮ ਟੀ.ਕਾਵੂਰ | 20 |
| 2. | ਦੇਵ, ਦੈਂਤ ਤੇ ਰੂਹਾਂ | -ਉਕਤ- | 30 |
| 3. | ਆਤਮਾ ਤੇ ਪੁਨਰ-ਜਨ | ਮਸੋਮਾ ਸਬਲੋਕ | 10 |
| 4. | ਮਿੱਟੀ ਤੋਂ ਮਨੁੱਖ ਤੱਕ | ਰਾਜਪਾਲ ਸਿੰਘ | 20 |
| 5. | ਤੁਹਾਡੀ ਰਾਸ਼ੀ ਕੀ ਕਹਿੰਦੀ ਹੈ | ਪਾਸ਼ | 12 |
| 6. | ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ | ਸੰਪਾਦਕ : ਰਾਮ ਸਵਰਨ | 25 |
| 7. | ਤਰਕਸ਼ੀਲ ਲਹਿਰ ਦਾ ਨਾਇਕ-ਕ੍ਰਿਸ਼ਨ ਬਰਗਾੜੀ | -ਉਕਤ- | 40 |
| 8. | ਦਵਾਈਆਂ ਨੂੰ ਹਾਰ | ਡਾ. ਸ਼ਿਆਮ ਸੁੰਦਰ ਦੀਪਤੀ | 20 |
| 9. | ਮਨ, ਮਾਹੌਲ, ਮਨੋਰੋਗ | -ਉਕਤ- | 30 |
| 10. | ਮਨੋਰੋਗ ਕਾਰਨ ਤੇ ਇਲਾਜ | ਬਲਵਿੰਦਰ ਬਰਨਾਲਾ | 25 |
| 11. | ਸੰਮੋਹਣ ਨੀਂਦ | -ਉਕਤ- | 12 |
| 12. | ਜੋਤਿਸ਼ ਝੂਠ ਬੋਲਦਾ ਹੈ | ਮਨਜੀਤ ਬੋਪਾਰਾਏ | 25 |
| 13. | ਭੂਤਾਂ ਵਾਲੀ ਹਵੇਲੀ | ਨਿਰਮਲ ਸਿੰਘ ਮਾਨ | 40 |
| 14. | ਤਰਕ ਦੀ ਸਾਣ 'ਤੇ | ਸੁਸਾਇਟੀ | 15 |
| 15. | ਮੈਂ ਨਾਸਤਕ ਕਿਉਂ ਹਾਂ ? | ਸ਼ਹੀਦ ਭਗਤ ਸਿੰਘ | 10 |
| 16. | ਤਰਕ ਕੀ ਕਸੌਟੀ (ਹਿੰਦੀ) | ਸੁਸਾਇਟੀ | 15 |
| 17. | ਜਾਦੂ-ਮੰਤਰ | ਨਰਿੰਦਰ ਛੀਨੀਵਾਲੀਆ | 15 |
| 18. | ਕਰਾਮਾਤਾਂ | -ਉਕਤ- | 15 |
| 19. | ਧਰਮ-ਕਰਮ | ਹੇਮ ਰਾਜ ਸਟੈਨੋ | 20 |
| 20. | ਇਖਲਾਕ | -ਉਕਤ- | 12 |
| 21. | ਹਿੰਦੂਤਵੀ ਫਾਸ਼ੀਵਾਦ | -ਉਕਤ- | 10 |
| 22. | ਆਓ ਧਰਮ ਵੱਲ ਪਰਤੀਏ | -ਉਕਤ- | 5 |
| 23. | ਮਾਨਵਤਾਵਾਦ ਕੀ ਹੈ ? | -ਉਕਤ- | 4 |
| 24. | ਨਾਸਤਿਕਤਾ ਦਾ ਰੋਲ | -ਉਕਤ- | 4 |
| 25. | ਤੁਸਾਂ ਪੁੱਛਿਆ | ਸੰਪਾਦਨ : ਹੇਮ ਰਾਜ ਸਟੈਨੋ | 20 |
| 26. | ਪਿੱਪਲ ਵਾਲਾ ਭੂਤ | ਹਰੀ ਕ੍ਰਿਸ਼ਨ ਦੇਵਸਰੇ | 10 |
| 27. | ਰੱਬ ਦਾ ਯੱਬ | ਅਮਰਜੀਤ ਢਿੱਲੋਂ | 10 |
| 28. | ਅਜ਼ਾਦੀ ਦਾ ਘੋਲ | ਮਾ.ਕਰਤਾ ਰਾਮ ਸੇਵਕ | 20 |
| 29. | ਅਗਲਾ ਪਿਛਲਾ ਜਨਮ | ਸੰਪਾਦਨ: ਹੇਮ ਰਾਜ ਸਟੈਨੋ | 10 |
| 30. | ਅੰਧ-ਵਿਸ਼ਵਾਸਾਂ ਵਿਰੁੱਧ ਕਾਨੂੰਨ | ਸੰਪਾਦਨ : ਹਰਿੰਦਰ ਲਾਲੀ | 20 |
| 32. | ਤਰਕਸ਼ੀਲ ਵਿਚਾਰ (ਆਡੀਓ ਕੈਸਿਟ) | ਮਾ: ਰਾਜਿੰਦਰ ਭਦੌੜ | 25 |

31. ਮੈਗਜ਼ੀਨ-ਤਰਕਸ਼ੀਲ-ਦੋ ਮਾਸਿਕਪੰਜਾਬੀ ਤੇ ਹਿੰਦੀ

ਵਿਦੇਸ਼ੀ ਚੰਦਾ ਪ੍ਰਤੀ ਸਾਲ 500/- ਸਥਾਨਕ ਚੰਦਾ ਪ੍ਰਤੀ ਸਾਲ 50/-

ਨੋਟ: ਇਸ ਤੋਂ ਇਲਾਵਾ ਹੋਰ ਵੀ ਅਗਾਂਹਵਧੂ ਸਾਹਿਤ ਵੀ ਮਿਲਦਾ ਹੈ।

If undelivered please return to :

Tarksheel

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

BOOK POST
(Printed Matter)

TO